# ਤਤਕਰਾ



Scanned by CamScanner

# ਮੈਨੂੰ ਮਾਣ ਹੈ

ਏਡਾ ਵੱਡਾ ਮਾਣ ਮੈਨੂੰ ਦਿੱਤਾ ਏ ਕਵੀਸ਼ਰੀ ਨੇ,
ਜਿਹਨੂੰ ਮੈਂ ਪਛਾਣਦਾ ਨਹੀਂ, ਉਹ ਵੀ ਮੇਰਾ ਯਾਰ ਆ।
ਬਦੇਸ਼ਾ ਵਿਚ ਪੁੱਤ ਮੇਰੇ ਕਈ ਦਲਬੀਰ ਜਿਹੇ,
ਕਲ੍ਹੇ ਵਾਲਾ ਸੁੱਖਾ ਮੇਰਾ ਦਿਲ ਦਾ ਸ਼ਿੰਗਾਰ ਆ।
ਰਹਿੰਦਾ ਏ ਕਨੇਡਾ ਵਿਚ ਸੋਢੀ ਅਮਰਜੀਤ ਪੁੱਤ,
ਪੜ੍ਹਿਆ ਲਿਖਿਆ ਮੁੰਡਾ ਉੱਚੇ ਉਸ ਦੇ ਵਿਚਾਰ ਆ।
ਸਾਰੇ ਮੇਰੇ ਆਪਣੇ ਨੇ ਕੋਈ ਮੈਨੂੰ ਓਪਰਾ ਨਹੀਂ,
ਜੀਉਂਦੇ ਰਹਿਣ ਰੱਖਦੇ ਜੋ ਮੇਰੇ ਨਾਲ ਖਾਰ ਆ।

ਚੰਗੇ ਗਾਉਣ ਵਾਲਿਆਂ ਦੀ ਕਰਦਾ ਹਾਂ ਦਿਲੋਂ ਪੂਜਾ,
ਤਾਂਹੀ ਚੰਗਾ ਜਾਣਦਾ ਹਾਂ ਸ਼ੌਂਕੀ ਸਰਦਾਰ ਨੂੰ।
ਗੁਰਮੁਖ ਨੂੰ ਹਰ ਪੱਖੋਂ ਪੂਰਨ ਮੈਂ ਮੰਨਦਾ ਹਾਂ,
ਠੀਕ ਉੱਚਾ ਸਮਝਦਾ ਹਾਂ ਓਸ ਦੇ ਵਿਚਾਰ ਨੂੰ।
ਸੋਹਣਾ ਮਿੱਠਾ ਬੋਲਦਾ ਏ ਪੁੱਤਰ ਰਣਜੀਤ ਰਾਜੂ,
ਦੇਂਦਾ ਮੈਂ ਸ਼ਾਬਾਸ਼ ਸਦਾ ਨਿੰਦਰ ਦੀ ਟਾਹਰ ਨੂੰ।
ਮਾੜਾ ਨਹੀਂ ਕੋਈ ਜੋਗੀ ਮੈਂ ਤਾਂ ਸਾਰਿਆਂ ਨੂੰ ਮਾਣ ਦੇਵਾਂ,
ਮਨਾਂ ਤੋਂ ਤਿਆਗੋ ਲੋਕੋ ਕੂੜ ਦੇ ਵਪਾਰ ਨੂੰ।



Scanned by CamScanner

# ਬੇਦਨਾ

### ਕੋਰੜਾ

1

ਤੇਰੀ ਓਟ ਤੱਕ ਕੇ ਕਲਮ ਚੁੱਕ ਲਈ।
ਪਾਪੀਆਂ ਨੂੰ ਮਾਰਨੀ ਬਲਮ ਚੁੱਕ ਲਈ।
ਸੱਚੀ ਸੁੱਚੀ ਭੇਜ ਦੇ ਵਿਚਾਰ ਦਾਤਿਆ।
ਖ਼ੁਸ਼ੀਆਂ ਦੀ ਖਿੜ ਜੇ ਬਹਾਰ ਦਾਤਿਆ।

2

ਸੱਚਿਆਂ ਦੇ ਗੁਣ ਜੱਗ ਨੂੰ ਗਿਣਾ ਦਿਆਂ।
ਚੰਗਿਆਂ ਦੀ ਸਾਖੀ ਸਭ ਨੂੰ ਸੁਣਾ ਦਿਆਂ।
ਗ਼ਮੀਆਂ ਦਾ ਲਾਹ ਦੇ ਸਿਰੋਂ ਭਾਰ ਦਾਤਿਆ।
ਖ਼ੁਸ਼ੀਆਂ ਦੀ... ...

3

ਗੂੰਗਿਆਂ ਤੋਂ ਅਰਥ ਕਰਾਉਣ ਵਾਲਿਆ।
ਸੱਜਣਾਂ ਦੇ ਗੁਣ ਨਿੱਤ ਗਾਉਣ ਵਾਲਿਆ।
ਕਵਿਤਾ ਦੇ ਭੇਜ ਦੇ ਭੰਡਾਰ ਦਾਤਿਆ।
ਖ਼ੁਸ਼ੀਆਂ ਦੀ... ...

4

ਕੋਰੜਾ ਦਵੱਈਆ ਕਾਫ਼ੀਆਂ ਤੇ ਲਹਿਰੀਏ।
ਭੇਜੀਂ ਰੱਖ ਹਿੰਮਤਾਂ ਰੜੇ ਨਾ ਬਹਿ ਰਹੀਏ।
ਜੱਗ 'ਤੇ ਬਣਾ ਦੇ ਇਤਬਾਰ ਦਾਤਿਆ।
ਖ਼ੁਸ਼ੀਆਂ ਦੀ... ...

5

ਖ਼ੁਸ਼ੀਆਂ ਦੀ ਨਦੀ ਵਧ-ਵਧ ਤਰੀਏ।



Scanned by CamScanner

ਸੀਸ ਨਾਲ ਨਿਭੇ ਜਿਹੜੀ ਗੱਲ ਕਰੀਏ।
ਸੂਰਮੇ ਦੀ ਗਾਉਂਦੇ ਰਹੀਏ ਵਾਰ ਦਾਤਿਆ।
ਖ਼ੁਸ਼ੀਆਂ ਦੀ... ...

6

ਝੂਠਿਆਂ ਦੀ ਈਨ ਕਦੇ ਨਾ ਕਬੂਲੀਏ।
ਚੰਗਿਆਂ ਦੀ ਸੱਚੀ ਗੱਲ ਨਾ ਅਦੂਲੀਏ।
ਜੱਗ ਸਾਰਾ ਵੱਸੇ ਇਕ ਸਾਰ ਦਾਤਿਆ।
ਖ਼ੁਸ਼ੀਆਂ ਦੀ... ...

7

ਹੋਵੇ ਦੇਸ਼ ਵਾਸੀਆਂ ਦੀ ਚੜ੍ਹਦੀ ਕਲਾ।
ਮੰਗੀਏ ਹਮੇਸ਼ਾਂ ਸਰਬੱਤ ਦਾ ਭਲਾ।
ਉੱਡਣ ਅਕਾਸ਼ 'ਚ ਉਡਾਰ ਦਾਤਿਆ।
ਖ਼ੁਸ਼ੀਆਂ ਦੀ... ...

8

ਕਵਿਤਾ ਦੇ ਨਵੇਂ ਨਵੇਂ ਢੰਗ ਭੇਜ ਦੇ।
ਗੱਲਾਂ ਨੂੰ ਸ਼ਿੰਗਾਰਨ ਦੇ ਰੰਗ ਭੇਜ ਦੇ।
ਗੁੰਦਾਂ ਰੰਗ ਰੰਗ ਦੇ ਮੈਂ ਹਾਰ ਦਾਤਿਆ।
ਖ਼ੁਸ਼ੀਆਂ ਦੀ... ...

9

ਡਰੀਏ ਨਾ ਹਾਕਮਾਂ ਦੇ ਪੋਲ ਖੋਲ੍ਹਣੋਂ।
ਹੋਵੀਏ ਸੱਚੇ ਤਾਂ ਝਕੀਏ ਨਾ ਬੋਲਣੋਂ।
ਫੁੱਲ ਤੋਂ ਬਣੇ ਨਾ ਕੋਈ ਖਾਰ ਦਾਤਿਆ।
ਖ਼ੁਸ਼ੀਆਂ ਦੀ... ...

10

ਮਾਛੂਵਾੜੇ ਜੰਗਲਾਂ 'ਚ ਸੌਣ ਵਾਲਿਆ।
ਰੇਸ਼ਮੀ ਗਲੀਚੇ ਛੱਡ ਆਉਣ ਵਾਲਿਆ।
ਸੁਣਦਾ ਰਹੀਂ ਫ਼ੱਕਰਾਂ ਦੀ ਟਾਹਰ ਦਾਤਿਆ।
ਖ਼ੁਸ਼ੀਆਂ ਦੀ... ...

11

ਜਿੱਡੀ ਮੇਰੀ ਮੰਗ ਓਡੀ ਪਹੁੰਚ ਘੱਲ ਦੇ।



Scanned by CamScanner

ਸੁਣਿਆ ਮੈਂ ਤੇਰੇ ਨੇ ਹੁਕਮ ਚੱਲਦੇ।
ਖ਼ੁਸ਼ ਰਹੋ ਤੇ ਪਲ ਨਾ ਵਿਸਾਰ ਦਾਤਿਆ।
ਖ਼ੁਸ਼ੀਆਂ ਦੀ... ...

12

ਦੇਸ਼ ਖ਼ੁਸ਼ਹਾਲ ਹੋਵੇ ਜਨਤਾ ਸੁਖੀ।
ਜਨਤਾ ਦੇ ਦੁੱਖ ਵੰਡੇ ਦੇਸ਼ ਦਾ ਮੁਖੀ।
ਨੀਵਿਆਂ ਨੂੰ ਕਰੇਂ ਸਰਦਾਰ ਦਾਤਿਆ।
ਖ਼ੁਸ਼ੀਆਂ ਦੀ... ...

13

ਦਿਲਾਂ ਦਿਆ ਮਹਿਰਮਾ ਖ਼ੁਸ਼ੀ ਦੇ ਮਾਲਕਾ।
ਬੇਨਤੀ ਹੈ ਜੱਗ ਦੇ ਪ੍ਰਤਿਪਾਲਕਾ।
ਬਣਿਆ ਰਹੋ 'ਜੋਗੀਆਂ' ਦਾ ਯਾਰ ਦਾਤਿਆ।
ਖ਼ੁਸ਼ੀਆਂ ਦੀ ਖਿੜ ਜੇ ਬਹਾਰ ਦਾਤਿਆ।



Scanned by CamScanner

# ਪ੍ਰਸੰਗ—ਗੁਰੂ ਨਾਨਕ ਦੇਵ ਜੀ ਦਾ ਸੱਚਾ ਸੌਦਾ

## ਗੁਰੂ ਨਾਨਕ ਦੇਵ ਜੀ ਦਾ ਆਗਮਨ

ਸਿੱਖ ਧਰਮ ਦੇ ਬਾਨੀ, ਸਿੱਖ ਧਰਮ ਦੇ ਮੋਢੀ ਜਗਤ ਗੁਰੂ ਬਾਬਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਵਿਸਾਖ ਸੁਦੀ ਤੀਜ, 20 ਵਿਸਾਖ ਸੰਮਤ 1526 ਬਿਕਰਮੀ (15 ਅਪਰੈਲ, 1469 ਈਸਵੀ) ਨੂੰ ਮਹਿਤਾ ਕਲਿਆਣ ਦਾਸ ਜੀ ਦੇ ਗ੍ਰਿਹ ਵਿਖੇ ਮਾਤਾ ਤ੍ਰਿਪਤਾ ਦੀ ਕੁੱਖੋਂ ਰਾਇ ਭੋਇ ਦੀ ਤਲਵੰਡੀ, ਜਿਸ ਨੂੰ ਅੱਜ-ਕਲ੍ਹ ਨਨਕਾਣਾ ਸਾਹਿਬ ਕਹਿੰਦੇ ਹਨ, ਵਿਖੇ ਹੋਇਆ। ਧਰਤੀ ਦੀਆਂ ਫ਼ਰਿਆਦਾਂ ਅਤੇ ਭੈਣ ਨਾਨਕੀ ਦੀਆਂ ਅਰਦਾਸਾਂ ਸੁਣ ਕੇ ਰੱਬੀ ਜੋਤ ਪ੍ਰਗਟ ਹੋਈ। ਸਤਿਗੁਰਾਂ ਦੇ ਦੀਦਾਰ ਕਰ ਕੇ ਦਾਈ ਦੌਲਤਾਂ ਦੀਆਂ ਸਭ ਭੁੱਖਾਂ ਮਿਟ ਗਈਆਂ। ਪੁਰੋਹਿਤ ਪੰਡਤ ਹਰਦਿਆਲ ਨੇ ਜਦੋਂ ਤੱਕਿਆ ਤਾਂ ਭਵਿੱਖਬਾਣੀ ਕੀਤੀ ਕਿ ਇਹ ਕੋਈ ਯੁਗ ਪੁਰਸ਼ ਹੋਵੇਗਾ ਤੇ ਇਸ ਦੇ ਸੀਸ 'ਤੇ ਛਤਰ ਝੁੱਲੇਗਾ। ਸੋਭਾ ਸੁਣ ਕੇ ਇਸ ਇਲਾਕੇ ਦਾ ਮਾਲਕ ਰਾਇ ਬੁਲਾਰ ਦੀਦਾਰ ਲਈ ਆਇਆ। ਉਹ ਵੀ ਬਾਲਕ ਦੇ ਚਰਨਾਂ 'ਤੇ ਝੁਕ ਕੇ ਨਿਹਾਲ ਹੋ ਕੇ ਪਿਆਰ ਵਿਚ ਭਿੱਜ ਕੇ ਬੜੇ ਸ਼ਬਦ ਕਹੇ ਕਿ ਖ਼ੁਦ ਖ਼ੁਦਾ ਤਲਵੰਡੀ ਨੂੰ ਭਾਗ ਲਾਉਣ ਵਾਸਤੇ ਆ ਗਿਆ ਹੈ। ਹਜ਼ੂਰ ਦੇ ਪ੍ਰਕਾਸ਼ ਸਮੇਂ ਸਮੁੱਚੇ ਸੰਸਾਰ ਨੂੰ ਜੋ ਸੰਦੇਸ਼ ਮਿਲਿਆ, ਉਸ ਦਾ ਵੇਰਵਾ ਇਉਂ ਪੇਸ਼ ਹੈ:

ਦੋਤਾਰਾ

1

ਸੱਚ ਚੰਦ ਨਾ ਦਿੱਸਦਾ ਸੀ,
ਜਦ ਸੀ ਰਾਜੇ ਬਣੇ ਕਸਾਈ।
ਵਿਚ ਮਜ਼ਹਬੀ ਭੇੜਾਂ ਦੇ,
ਖਹਿ ਖਹਿ ਮਰਦੀ ਤੱਕ ਲੋਕਾਈ।
ਦੁਖੀਆਂ ਦੀ ਪੀੜਾ ਸੀ,



Scanned by CamScanner

ਰੱਬ ਤੋਂ ਮੂਲ ਨਾ ਗਈ ਸਹਾਰੀ।
ਜੱਗ ਸੜਦਾ ਠਾਰਨ ਲਈ,
ਆਏ ਗੁਰੂ ਨਾਨਕ ਨਿਰੰਕਾਰੀ।

2

ਧਰਤੀ ਦੀਆਂ ਕੂਕਾਂ ਸੁਣ,
ਸੁਣ ਕੇ ਨਾਨਕੀ ਦੀਆਂ ਅਰਦਾਸਾਂ।
ਲੈ ਅਨੰਤ ਕਲਾ ਚੜ੍ਹਿਆ,
ਕਰਨ ਲਈ ਜੱਗ ਦੀਆਂ ਪੂਰਨ ਆਸਾਂ।
ਸੀ ਕੁਦਰਤ ਮੌਲ ਉੱਠੀ,
ਖਿੜ ਗਈ ਤੱਕ ਸ੍ਰਿਸ਼ਟੀ ਸਾਰੀ।
ਜੱਗ ਸੜਦਾ... ...

3

ਘਰ ਬਾਬੇ ਕਾਲੂ ਦੇ,
ਰੱਬ ਦਾ ਰੂਪ ਨੂਰਾਨੀ ਆਇਆ।
ਅੱਜ ਮਾਤਾ ਤ੍ਰਿਪਤਾ ਦੇ,
ਮੱਥੇ ਚਮਕੇ ਨੂਰ ਸਵਾਇਆ।
ਤੱਕ ਭੈਣ ਨਾਨਕੀ ਵੀ,
ਜਾਂਦੀ ਮੁਖੜੇ ਤੋਂ ਬਲਿਹਾਰੀ।
ਜੱਗ ਸੜਦਾ... ...

4

ਮੇਰਾ ਵੀਰ ਇਲਾਹੀ ਹੈ,
ਭੈਣੋ ਮੈਨੂੰ ਦਿਉ ਵਧਾਈਆਂ।
ਇਹਦੇ ਦਰਸ਼ਨ ਕਰਦਿਆਂ ਹੀ,
ਕਲੀਆਂ ਖਿੜ ਉੱਠੀਆਂ ਮੁਰਝਾਈਆਂ।
ਗਲ ਲਾਊ ਗ਼ਰੀਬਾਂ ਨੂੰ,
ਬਖ਼ਸ਼ੂ ਨੀਵਿਆਂ ਨੂੰ ਸਰਦਾਰੀ।
ਜੱਗ ਸੜਦਾ... ...

5

ਫੁੱਲਾਂ ਦੀ ਵਰਖਾ ਹੋਈ,
ਖਿੜ ਗਈ ਖ਼ੁਸ਼ੀਆਂ ਵਿਚ ਤਲਵੰਡੀ।



Scanned by CamScanner

ਹਵਾ ਕਹਿੰਦੀ ਜਾ ਰਹੀ ਹੈ,
ਪਾਪਾਂ ਦੀ ਬੰਦ ਹੋਜੂ ਮੰਡੀ।
ਸਤਿਗੁਰ ਦੇ ਆਗਮ ਨੇ,
ਚੰਦਨ ਰੂਪੀ ਮਹਿਕ ਖਿਲਾਰੀ।
ਜੱਗ ਸੜਦਾ... ...

6

ਕਿਹਾ ਦੌਲਤਾਂ ਦਾਈ ਨੇ,
ਅੱਜ ਤਕ ਐਸਾ ਬਾਲ ਨਾ ਡਿੱਠਾ।
ਸਭ ਭੁੱਖਾਂ ਮਿਟ ਗਈਆਂ,
ਐਸਾ ਨਿੱਘ ਬਖ਼ਸ਼ਿਆ ਮਿੱਠਾ।
ਠੰਢ ਪੈ ਗਈ ਸੀਨੇ 'ਚ,
ਐਸੀ ਨੈਣਾਂ ਵਿਚ ਖ਼ੁਮਾਰੀ।
ਜੱਗ ਸੜਦਾ... ...

7

ਪੰਡਤ ਹਰਦਿਆਲ ਜਦੋਂ,
ਤੱਕਿਆ ਮੁਖੜਾ ਨੂਰੋ ਨੂਰੀ।
ਸੀ ਝੁਕ ਕੇ ਚਰਨਾਂ 'ਤੇ,
ਕਹਿੰਦਾ ਰੱਖਿਓ ਯਾਦ ਜ਼ਰੂਰੀ।
ਜੱਸ ਇਹਦੀ ਕਰਨੀ ਦਾ,
ਫੈਲੂ ਚਹੁੰ ਕੂੰਟਾਂ ਵਿਚ ਭਾਰੀ।
ਜੱਗ ਸੜਦਾ... ...

8

ਸੱਚ ਜਾਣੋ ਧਰਮੀਆਂ ਲਈ,
ਖੁੱਲ੍ਹ ਗਏ ਸੁਰਗਾਂ ਦੇ ਦਰਵਾਜ਼ੇ।
ਠੰਢ ਪੌਣ ਮਨੁੱਖਤਾ ਨੂੰ,
ਆ ਗਏ ਰਾਜਿਆਂ ਦੇ ਮਹਾਰਾਜੇ।
ਸਭ ਪੀਰ ਪੈਗ਼ੰਬਰਾਂ ਤੋਂ,
ਆ ਗਈ ਉੱਚੀ ਹਸਤੀ ਨਿਆਰੀ।
ਜੱਗ ਸੜਦਾ... ...



Scanned by CamScanner

9

ਸੋਭਾ ਸੁਣ ਸਤਿਗੁਰੂ ਦੀ,
ਜਦ ਸੀ ਰਾਏ ਬੁਲਾਰ ਜੀ ਆਏ।
ਤੱਕ ਨੂਰ ਇਲਾਹੀ ਨੂੰ,
ਮੁੱਖੋਂ ਆਖਿਆ ਸੀਸ ਝੁਕਾਏ।
ਇਹਦੇ ਚਰਨਾਂ ਸਦਕਾ ਹੀ,
ਜਾਊ ਤਲਵੰਡੀ ਸਤਿਕਾਰੀ।
ਜੱਗ ਸੜਦਾ... ...

10

ਹਿੰਦੂ ਤੇ ਮੋਮਨਾਂ ਦਾ,
ਆ ਗਿਆ ਸਾਂਝਾ ਮਹਾਂ ਪੈਗ਼ੰਬਰ।
ਇਹਦੇ ਬਖ਼ਸ਼ੇ ਚਾਨਣ ਨੂੰ,
ਵੇਖਿਓ ਝੁਕਣੇ ਧਰਤੀ ਅੰਬਰ।
ਇਹਦੇ ਉੱਚ ਫਲਸਫੇ ਨੇ,
ਕਰਨੀ ਕੌਮ ਦੀ ਨਵੀਂ ਉਸਾਰੀ।
ਜੱਗ ਸੜਦਾ... ...

11

ਜਿਹੜੇ ਰਾਹੀਂ ਲੰਘ ਗਿਆ,
ਇਸ ਨੇ ਦੁਨੀਆਂ ਸੁਰਗ ਬਣਾਉਣੀ।
'ਗੁਰਮੁਖ, ਰਣਜੀਤੇ' ਨੇ,
ਰੱਜ ਰੱਜ ਉਸਤਤ ਇਸ ਦੀ ਗਾਉਣੀ।
'ਜੋਗੀ ਸਿੰਹਾਂ' ਦੁਖੀਆਂ ਨੂੰ,
ਤਾਰਨ ਆਏ ਪਰਉਪਕਾਰੀ।
ਜੱਗ ਸੜਦਾ ਠਾਰਨ ਲਈ,
ਆਏ ਗੁਰੂ ਨਾਨਕ ਨਿਰੰਕਾਰੀ।

ਜਦੋਂ ਗੁਰੂ ਨਾਨਕ ਦੇਵ ਜੀ ਨੂੰ ਪਿਤਾ ਜੀ ਨੇ ਪਾਂਧੇ ਪਾਸ ਪੜ੍ਹਨੇ ਪਾਇਆ ਤਾਂ ਸਤਿਗੁਰੂ ਜੀ ਦੇ ਰੂਹਾਨੀ ਗਿਆਨ ਅੱਗੇ ਪਾਂਧਾ ਵੀ ਟਿਕ ਨਾ ਸਕਿਆ। ਫਿਰ ਹਜ਼ੂਰ ਨੂੰ ਮੱਝਾਂ ਚਾਰਨ ਘੱਲਿਆ ਤਾਂ ਉਥੇ ਵੀ ਜੱਟ ਨੇ ਆ ਕੇ ਮਹਿਤਾ ਕਾਲੂ ਨੂੰ ਉਲਾਂਭਾ ਦਿੱਤਾ ਕਿ ਤੇਰੇ ਲਾਡਲੇ ਨੇ ਮੇਰਾ ਖੇਤ ਉਜਾੜ ਦਿੱਤਾ ਹੈ



Scanned by CamScanner

ਪਰ ਜਦੋਂ ਜਾ ਕੇ ਖੇਤ ਵੇਖਿਆ ਤਾਂ ਖੇਤ ਹਰਾ-ਭਰਾ ਸੀ। ਇਹ ਵੇਖ ਕੇ ਰਾਏ ਬੁਲਾਰ ਨਿਹਾਲ ਹੋ ਗਿਆ। ਹੁਣ ਬਾਬਾ ਕਾਲੂ ਨੇ 20 ਰੁਪਈਏ ਦੇ ਕੇ ਨਾਨਕ ਜੀ ਨੂੰ ਕੋਈ ਵਪਾਰ ਕਰ ਕੇ ਮੁਨਾਫ਼ਾ ਕਮਾਉਣ ਲਈ ਖਰਾ ਸੌਦਾ ਕਰਨ ਵਾਸਤੇ ਕਿਹਾ। ਜਿਵੇਂ ਪਿਤਾ ਕਾਲੂ ਜੀ ਗੁਰੂ ਨਾਨਕ ਸਾਹਿਬ ਨੂੰ ਖਰਾ ਸੌਦਾ ਕਰਨ ਲਈ ਕਹਿ ਰਹੇ ਹਨ, ਇਉਂ ਬਿਆਨ ਕੀਤਾ ਜਾਂਦਾ ਹੈ:

ਦੋਤਾਰਾ

ਸੀ ਮਹਿਤਾ ਕਾਲੂ ਨੇ,
ਆਖਿਆ ਪੁੱਤਰ ਕੋਲ ਬੁਲਾ ਕੇ।
ਮੇਰੇ ਦੱਸੇ ਬਚਨਾਂ 'ਤੇ,
ਬੇਟਾ ਗ਼ੌਰ ਕਰੀਂ ਚਿੱਤ ਲਾ ਕੇ।
ਆਹ ਵੀਹ ਰੁਪਈਏ ਲੈ,
ਮੇਰੇ ਮਨ ਦੀ ਰੀਝ ਪੁਗਾ ਦੇ।
ਕਰ ਸੌਦਾ ਖਰਾ ਕੋਈ,
ਨਾਨਕ ਮਾਪਿਆਂ ਦੇ ਠੰਢ ਪਾ ਦੇ।

2

ਕੋਈ ਕਰਦੈਂ ਕੰਮ ਨਹੀਂ,
ਰਹਿਨਾ ਏਂ ਕਿਉਂ ਚੁੱਪ ਚੁਪੀਤਾ।
ਹੁੰਦੀ ਕੰਮ ਦੀ ਪੂਜਾ ਹੈ,
ਪਾਉਂਦਾ ਮਾਣ ਨਹੀਂ ਬਦਨੀਤਾ।
ਕੱਢ ਘੁੱਪ ਹਨੇਰੇ 'ਚੋਂ,
ਆਸ਼ਾ ਦੀ ਕੋਈ ਕਿਰਨ ਵਿਖਾ ਦੇ।
ਕਰ ਸੌਦਾ... ...

3

ਸਭ ਤੇਰੇ ਹਾਣ ਦੇ ਜੋ,
ਹੱਥੀਂ ਕਰਦੇ ਕਿਰਤ ਕਮਾਈ।
ਸੁਖ ਦੇਣ ਬਜ਼ੁਰਗਾਂ ਨੂੰ,
ਖੱਟਦੇ ਲੋਕਾਂ ਤੋਂ ਵਡਿਆਈ।
ਕਰ ਸਕੀਏ ਮਾਣ ਅਸੀਂ,
ਸਾਨੂੰ ਲੋਕਾਂ ਨਾਲ ਰਲਾ ਦੇ।



Scanned by CamScanner

ਕਰ ਸੌਦਾ... ...

4

ਬੜੀਆਂ ਹੀ ਰੀਝਾਂ ਨਾਲ,
ਪਾਂਧੇ ਪਾਸ ਪੜ੍ਹਨ ਲਈ ਘੱਲਿਆ।
ਨਾ ਕੋਈ ਜਮਾਤ ਪੜ੍ਹੀ,
ਐਪਰ ਉਲਟੇ ਰਸਤੇ ਚੱਲਿਆ।
ਹੁਣ ਕਰ ਵਪਾਰ ਕੋਈ,
ਪਿਛਲੇ ਸਭ ਉਲਾਂਭੇ ਲਾਹ ਦੇ।
ਕਰ ਸੌਦਾ... ...

5

ਮੱਝੀਂ ਚਾਰਨ ਘੱਲਿਆ ਜਾਂ,
ਉਥੇ ਨਾ ਤੂੰ ਪੂਰੀ ਪਾਈ।
ਸੌਂ ਗਿਉਂ ਛੱਡ ਮੱਝਾਂ ਨੂੰ,
ਰੱਜ ਕੇ ਵਰਤੀ ਲਾਪਰਵਾਹੀ।
ਹੁਣ ਪਿਛਲੀਆਂ ਗੱਲਾਂ 'ਤੇ,
ਚੁਸਤੀ ਵਰਤ ਕੇ ਪਰਦਾ ਪਾ ਦੇ।
ਕਰ ਸੌਦਾ... ...

6

ਐਵੇਂ ਗੁਣ ਗਾਈ ਜਾਵੇ,
ਸਾਡਾ ਰਾਏ ਬੁਲਾਰ ਵੀ ਭੋਲਾ।
ਤੱਕ ਤੇਰੇ ਕਾਰਿਆਂ ਨੂੰ,
ਮੇਰਾ ਦਿਲ ਹੋ ਗਿਆ ਕੌਲਾ।
ਲੱਗੀ ਧਨ ਦੀ ਔੜ ਉੱਤੇ,
ਮਾਇਆ ਰੂਪੀ ਮੀਂਹ ਵਰਸਾ ਦੇ।
ਕਰ ਸੌਦਾ... ...

7

ਕੋਈ ਆਉਂਦੀ ਸਮਝ ਨਹੀਂ,
ਤੇਰੇ 'ਤੇ ਕਿਉਂ ਦੁਨੀਆਂ ਲੱਟੂ।
ਉਸ ਪਿਤਾ ਦਾ ਜੀਣਾ ਕੀ,
ਜਿਸ ਦਾ ਹੋਵੇ ਪੁੱਤ ਨਿਖੱਟੂ।



Scanned by CamScanner

ਕਰ ਐਸੀ ਕਿਰਤ ਕੋਈ,
ਦੌਲਤ ਦੇ ਅੰਬਾਰ ਲਗਾ ਦੇ।

ਕਰ ਸੌਦਾ... ...

8

ਵਿਚ ਬਿਰਧ. ਅਵਸਥਾ ਦੇ,
ਰੋਲੀਂ ਨਾ ਬੁੱਢੜੀਆਂ ਹੱਡੀਆਂ।
ਗੱਲ ਮੁੱਕਦੀ ਅਮਲਾਂ 'ਤੇ,
ਕਿੰਨੀਆਂ ਡੀਂਗਾਂ ਮਾਰੀਏ ਵੱਡੀਆਂ।
ਤੈਨੂੰ 'ਜੋਗੀ' ਮੰਨੂਗਾ,
'ਗੁਰਮੁਖ' ਬਣ ਕੇ ਤਾਂ ਦਿਖਲਾ ਦੇ।
ਕਰ ਸੌਦਾ ਖਰਾ ਕੋਈ,
ਨਾਨਕ ਮਾਪਿਆਂ ਦੇ ਠੰਢ ਪਾ ਦੇ।

'ਸਤਿ ਬਚਨ' ਕਹਿ ਕੇ ਗੁਰੂ ਨਾਨਕ ਦੇਵ ਜੀ ਪਿਤਾ ਕੋਲੋਂ ਵੀਹ ਰੁਪਏ ਲੈ ਕੇ ਮਰਦਾਨੇ ਨੂੰ ਨਾਲ ਲੈ ਕੇ ਤੁਰ ਪਏ। ਚੂਹੜਕਾਣੇ ਚੰਗਾ ਕਸਬਾ ਸੀ, ਜੀਹਦੇ ਲਈ ਗੁਰੂ ਜੀ ਰਵਾਨਾ ਹੋ ਗਏ। ਅਜੇ ਕਸਬੇ ਤੋਂ ਥੋੜ੍ਹੀ ਦੂਰ ਹੀ ਸਨ ਕਿ ਆਪ ਦੀ ਨਿਗਾਹ ਵਿਚ ਸੰਤ-ਮੰਡਲੀ ਆ ਗਈ। ਲੰਗੋਟੀ-ਧਾਰੀ ਸਾਧੂ ਬਿਨਾਂ ਕੱਪੜਿਆਂ ਦੇ ਨਾਂਗੇ ਧੂਣੀ ਦੁਆਲੇ ਬੈਠੇ ਭਜਨ ਕਰ ਰਹੇ ਸਨ। ਇਹਨਾਂ ਦੇ ਮੁਖੀ ਮਹੰਤ 'ਸੰਤ ਰੇਣ' ਜੀ ਸਨ। ਗੁਰਾਂ ਨੇ ਸਤਿਕਾਰ ਨਾਲ ਪੁੱਛਣ 'ਤੇ ਕਿ ਆਪ ਕੱਪੜੇ ਕਿਉਂ ਨਹੀਂ ਪਹਿਨਦੇ ਤੇ ਭੋਜਨ ਵੀ ਘੱਟ ਛਕਦੇ ਜਾਪਦੇ ਹੋ। ਸੰਤ ਰੇਣ ਜੀ ਨੇ ਕਿਹਾ, "ਹੇ ਈਸ਼ਵਰ ਦੇ ਭਗਤ! ਜਿਸ ਚੀਜ਼ ਤੋਂ ਬਿਨਾਂ ਗੁਜ਼ਾਰਾ ਹੋ ਜਾਵੇ, ਸਰ ਜਾਵੇ, ਅਸੀਂ ਇੰਨਾ ਨਹੀਂ ਰੱਖਦੇ। ਬਸਤਰਾਂ ਬਿਨਾਂ ਤਾਂ ਸਰ ਜਾਂਦਾ ਹੈ, ਪਰ ਰੋਟੀ ਬਿਨਾਂ ਨਹੀਂ। ਅਸੀਂ ਪਿਛਲੇ ਤਿੰਨ ਦਿਨਾਂ ਤੋਂ ਛਕਿਆ ਵੀ ਕੁਝ ਨਹੀਂ ਤੇ ਨਾ ਹੀ ਅਸੀਂ ਮੰਗਣ ਜਾਂਦੇ ਹਾਂ। ਜਦ ਪਰਮਾਤਮਾ ਦੀ ਕਿਰਪਾ ਹੁੰਦੀ ਹੈ, ਉਦੋਂ ਕੋਈ ਨਾ ਕੋਈ ਪ੍ਰਸ਼ਾਦਾ ਦੇ ਹੀ ਜਾਂਦਾ ਹੈ।"

ਮੇਰੇ ਦਰਦੀ ਸਤਿਗੁਰੂ ਦਾ ਦਿਲ ਭਰ ਆਇਆ। ਗੁਰਦੇਵ ਕਹਿਣ ਲੱਗੇ ਕਿ ਮਰਦਾਨਿਆ, ਪਿਤਾ ਜੀ ਨੇ ਕਿਹਾ ਸੀ, ਖਰਾ ਸੌਦਾ ਕਰ ਕੇ ਆਉਣਾ। ਇਹਦੇ ਨਾਲੋਂ ਵਧ ਕੇ ਹੋਰ ਖਰਾ ਸੌਦਾ ਕੀ ਹੋਣਾ ਹੈ। ਚੱਲ ਇਹਨਾਂ ਵੀਹਾਂ ਰੁਪਿਆਂ ਦਾ ਇਹਨਾਂ ਨੂੰ ਭੋਜਨ ਛਕਾ ਦੇਈਏ। ਪਾਤਸ਼ਾਹ ਇਉਂ ਕਹਿ ਰਹੇ ਹਨ:



Scanned by CamScanner

## ਕੋਰੜਾ

1

ਭੁੱਖਿਆਂ ਦੀ ਭੁੱਖ ਗਈ ਨਾ ਸਹਾਰੀ ਸੀ।
ਤੱਕ ਕੇ ਤੜਫ ਉੱਠੇ ਨਿਰੰਕਾਰੀ ਸੀ।
ਏਦੂੰ ਚੰਗਾ ਬਾਲੇ ਹੋਰ ਬੀਜ ਬੋਣਾ ਕੀ।
ਏਦੂੰ ਵੱਧ ਖਰਾ ਸੌਦਾ ਹੋਰ ਹੋਣਾ ਕੀ।

2

ਵੀਹ ਰੁਪਈਆਂ ਨਾਲ ਆਪਾਂ ਜੱਗ ਲਾ ਦੇਈਏ।
ਭੁੱਖਿਆਂ ਦੇ ਤਾਈਂ ਲੰਗਰ ਛਕਾ ਦੇਈਏ।
ਪਰਉਪਕਾਰ ਨਾਲੋਂ ਕੰਮ ਸੋਹਣਾ ਕੀ।
ਏਦੂੰ ਵੱਧ... ...

3

ਰੱਬੀ ਰੰਗ ਰੱਤੇ ਰੱਬ ਦੇ ਪਿਆਰੇ ਨੇ।
ਤ੍ਰਿਸ਼ਨਾ ਤੋਂ ਰਹਿਤ ਸਾਧੂ ਇਹ ਨਿਆਰੇ ਨੇ।
ਦਾਨੇ ਬੰਦਿਆਂ ਨੇ ਹੱਥੋਂ ਵੇਲਾ ਖੋਹਣਾ ਕੀ।
ਏਦੂੰ ਵੱਧ... ...

4

ਜੇਕਰ ਕੂੜ ਛਲ ਦਾ ਵਪਾਰ ਕਰੀਏ।
ਮਹਿੰਗੀ ਚੀਜ਼ ਵੇਚ ਚਾਹੇ ਜੇਬਾਂ ਭਰੀਏ।
ਮੁੰਜ ਦੀ ਰੱਸੀ ਚ ਲਾਲ ਨੂੰ ਪਰੋਣਾ ਕੀ।
ਏਦੂੰ ਵੱਧ... ...

5

ਦੁਨੀਆਂ ਦੇ ਸਭੇ ਹੋਰ ਕੱਚੇ ਸੌਦੇ ਨੇ।
ਨੇਕੀ ਉਪਕਾਰ ਇਹੋ ਸੱਚੇ ਸੌਦੇ ਨੇ।
ਸ਼ੁਭ ਕੰਮ ਕਰ ਪਿੱਛੋਂ ਫੇਰ ਰੋਣਾ ਕੀਝ।
ਏਦੂੰ ਵੱਧ... ...

6

ਪੈਸੇ ਨਾਲ ਹੋਵੇ ਦਿਲ ਦੀ ਅਮੀਰੀ ਨਹੀਂ।
ਪੈਸੇ ਨਾਲ ਮਾਣ ਪਾਂਵਦੀ ਫ਼ਕੀਰੀ ਨਹੀਂ।



Scanned by CamScanner

ਖੂਹ ਦੇ ਡੱਡੂ ਨੇ ਸਾਗਰਾਂ ਨੂੰ ਛੋਹਣਾ ਕੀ।
ਏਦੂੰ ਵੱਧ... ...

7

ਰੱਬ ਦੇ ਪਿਆਰੇ ਮਾਇਆ 'ਤੇ ਨਹੀਂ ਰੀਝਦੇ।
ਦੁਖੀਆਂ ਨੂੰ ਤੱਕ ਧਰਮੀ ਪਸੀਜਦੇ।
ਸਿਦਕੀਆਂ ਨੂੰ ਪੋਹਵੇ ਲੋਭ ਵਾਲਾ ਟੋਣਾ ਕੀ।
ਏਦੂੰ ਵੱਧ... ...

8

ਜੇ ਕਰ ਲਈਏ ਖ਼ੁਸ਼ ਦੁਖੀ ਆਤਮਾ।
ਜਾਣੋ ਹੋ ਗਿਆ ਰਾਜ਼ੀ ਸੱਚਾ ਪਰਮਾਤਮਾ।
ਗਿਆਨਵਾਨ ਬੰਦੇ ਫਿਰ ਨੇਹਰਾ ਢੋਣਾ ਕੀ।
ਏਦੂੰ ਵੱਧ... ...

9

ਮੈਨੂੰ ਸ਼ਾਂਤੀ ਮਿਲੂ ਜੇ ਕੋਈ ਭੁੱਖਾ ਹੋਵੇ ਨਾ।
ਤਗੜਾ ਕੋਈ ਹੱਕ ਮਾੜਿਆਂ ਦਾ ਖੋਹਵੇ ਨਾ।
ਨੇਕੀ ਬਿਨ 'ਗੁਰਮੁਖਾਂ' ਨੇ ਮਨ ਮੋਹਣਾ ਕੀ।
ਏਦੂੰ ਵੱਧ ਖਰਾ ਸੌਦਾ ਹੋਰ ਹੋਣਾ ਕੀ।

ਮਰਦਾਨੇ ਦੀ ਮਦਦ ਨਾਲ ਹਜ਼ੂਰ ਨੇ ਮੰਡੀ 'ਚੋਂ ਰਸਦ ਲਿਆ ਕੇ ਭੋਜਨ ਤਿਆਰ ਕਰ ਕੇ ਭੁੱਖੇ ਸੰਤਾਂ ਤੇ ਹੋਰ ਪਾਂਧੀਆਂ ਨੂੰ ਵੀ ਰੱਜ-ਰੱਜ ਕੇ ਛਕਾਇਆ। ਉਸ ਜਗ੍ਹਾ 'ਤੇ 'ਗੁਰਦੁਆਰਾ ਸੱਚਾ ਸੌਦਾ' ਕਾਇਮ ਹੈ।

ਹੁਣ ਜਦੋਂ ਵਾਪਸ ਪਿੰਡ ਨੂੰ ਮੁੜਨ ਲੱਗੇ ਹਨ ਤਾਂ ਮਰਦਾਨਾ ਡਰ ਨਾਲ ਕੰਬ ਰਿਹਾ ਸੀ। ਮਹਿਤਾ ਜੀ ਪਾਸ ਜਦੋਂ ਖ਼ਾਲੀ ਹੱਥ ਗਏ ਤਾਂ ਕੀ ਬਣੇਗਾ? ਪਿਤਾ ਜੀ ਦੇ ਗੁੱਸੇ ਤੋਂ ਗੁਰਦੇਵ ਵੀ ਵਾਕਫ਼ ਸਨ। ਹਜ਼ੂਰ ਪਿੰਡੋਂ ਥੋੜ੍ਹੀ ਦੂਰ ਇਕ ਵਣ ਹੇਠ ਬੈਠ ਗਏ ਤੇ ਮਰਦਾਨੇ ਨੂੰ ਘਰ ਤੋਰ ਦਿੱਤਾ। ਜਦੋਂ ਮਰਦਾਨੇ ਨੇ ਵੀਹ ਰੁਪਈਆਂ ਦਾ ਲੰਗਰ ਲਾਉਣ ਦੀ ਗੱਲ ਮਹਿਤਾ ਜੀ ਨੂੰ ਦੱਸੀ ਤਾਂ ਮਹਿਤਾ ਕਾਲੂ ਜੀ ਕ੍ਰੋਧ ਵੱਸ ਹੋਏ ਮਰਦਾਨੇ ਦੇ ਦੱਸੇ ਟਿਕਾਣੇ 'ਤੇ ਉਸ ਵਣ ਵੱਲ ਨੂੰ ਤੁਰ ਪਏ। ਪਿਤਾ ਜੀ ਗ਼ੁੱਸੇ ਵਿਚ ਵੇਖ ਕੇ ਪਿੱਛੇ-ਪਿੱਛੇ ਭੈਣ ਨਾਨਕੀ ਵੀ ਤੁਰ ਪਈ।

ਵਣ ਕੋਲ ਪੁੱਜ ਕੇ ਭਜਨ ਵਿਚ ਲੀਨ ਬੈਠੇ ਸਤਿਗੁਰਾਂ ਦੇ ਮੁਖੜੇ 'ਤੇ



Scanned by CamScanner

ਮਹਿਤਾ ਜੀ ਨੇ ਜ਼ੋਰ ਨਾਲ ਚਪੇੜ ਮਾਰੀ। ਭੈਣ ਨਾਨਕੀ ਨੇ ਭੱਜ ਕੇ ਪਿਤਾ ਦੀ ਬਾਂਹ ਫੜ ਲਈ। ਗੁਰੂ ਜੀ ਤਾਂ ਚਪੇੜ ਖਾ ਕੇ ਵੀ ਸ਼ਾਂਤ ਸਨ ਪਰ ਬੇਬੇ ਨਾਨਕੀ ਦੇ ਹੰਝੂ ਰੋਕਿਆਂ ਵੀ ਨਹੀਂ ਸਨ ਰੁਕਦੇ। ਇਹ ਖ਼ਬਰ ਜਦੋਂ ਰਾਏ ਬੁਲਾਰ ਨੂੰ ਮਿਲੀ ਤਾਂ ਉਹ ਬਹੁਤ ਦੁਖੀ ਹੋਇਆ। ਉਸ ਨੇ ਮਹਿਤਾ ਕਾਲੂ ਜੀ ਨੂੰ ਬੁਲਾ ਕੇ ਕਿਹਾ, "ਮਹਿਤਾ ਜੀ! ਤੁਹਾਡੀਆਂ ਅੱਖਾਂ ਅੱਗੇ ਲੋਭ, ਮੋਹ ਦਾ ਪਰਦਾ ਤਣਿਆ ਹੋਇਆ ਹੈ। ਤੁਸੀਂ ਵਲੀ ਨਾਨਕ ਨੂੰ ਸਮਝ ਹੀ ਨਹੀਂ ਸਕੇ। ਨਾਨਕ ਪਾਤਸ਼ਾਹ ਪੀਰਾਂ ਦਾ ਪੀਰ ਹੈ। ਵੀਹਾਂ ਰੁਪਈਆਂ ਦੀ ਕੀ ਗੱਲ ਹੈ, ਤੂੰ ਮੇਰੇ ਕੋਲੋਂ ਦਸ ਗੁਣਾ ਹੋਰ ਲੈ ਲੈ। ਯਾਦ ਰੱਖਣਾ, ਮੁੜ ਐਸੀ ਗੁਸਤਾਖ਼ੀ ਨਾ ਕਰਨੀ।"

ਅੱਖਾਂ ਵਾਲਾ ਸ਼ਰਧਾਲੂ ਇਸ ਇਲਾਕੇ ਦਾ ਮਾਲਕ ਰਾਏ ਬੁਲਾਰ ਮਹਿਤਾ ਕਾਲੂ ਜੀ ਨੂੰ ਇਉਂ ਨਸੀਹਤਾਂ ਕਰਦਾ ਹੈ:

ਦੋਤਾਰਾ

1

ਆਏ ਸਤਿਗੁਰੂ ਨਾਨਕ ਜਾਂ,
ਭੋਜਨ ਸਾਧਾਂ ਤਾਈਂ ਛਕਾ ਕੇ।
ਤਦ ਝਿੜਕਿਆ ਕਾਲੂ ਨੇ,
ਸੋਹਣੇ ਮੁੱਖ 'ਤੇ ਥੱਪੜ ਲਾ ਕੇ।
ਝੱਲ ਸਕਿਆ ਰਾਏ ਨਾ,
ਨੈਣਾਂ ਦੇ ਵਿਚ ਆ ਗਿਆ ਪਾਣੀ।
ਸੱਚ ਆਖਾਂ ਮਹਿਤਾ ਤੂੰ,
ਨਹੀਂ ਹੈ ਕਦਰ ਲਾਲ ਦੀ ਜਾਣੀ।

2

ਪਿੱਛੇ ਚੰਦ ਛਿੱਲੜਾਂ ਦੇ,
ਰੱਬ ਦੇ ਉੱਤੇ ਹੱਥ ਉਠਾਇਆ।
ਇਹਦੇ ਅੱਗੇ ਪਿੱਛੇ ਤੂੰ,
ਵੇਖੀਂ ਰੁਲਦੀ ਜੱਗ ਦੀ ਮਾਇਆ।
ਕਰ ਹੋਸ਼ ਤੇ ਲਾਹ ਦੇ ਹੁਣ,
ਚਾਦਰ ਲੋਭ ਮੋਹ ਦੀ ਤਾਣੀ।
ਸੱਚ ਆਖਾਂ... ...



Scanned by CamScanner

3

ਕੀ ਵੀਹ ਰੁਪਈਏ ਨੇ,
ਮੇਰੇ ਕੋਲੋਂ ਦੋ ਸੌ ਲੈ ਲੈ।
ਇਹਨੂੰ ਕੁਝ ਆਖੀ ਨਾ,
ਮੈਨੂੰ ਜੋ ਕਹਿਣਾ ਉਹ ਕਹਿ ਲੈ।
ਗੁਰ ਪਾਰਸ ਚੰਦਨ ਦੀ,
ਤੂੰ ਨਹੀਂ ਮੂਲੋਂ ਰਮਜ਼ ਪਛਾਣੀ।
ਸੱਚ ਆਖਾਂ... ...

4

ਪੁੱਛ ਮੇਰੇ ਹਿਰਦੇ ਤੋਂ,
ਇਹ ਹੈ ਤੀਨ ਲੋਕ ਦਾ ਵਾਲੀ।
ਸਰ ਸਬਜ਼ ਬਣਾਵਣ ਲਈ,
ਆ ਗਿਆ ਜਗਤ ਬਾਗ਼ ਦਾ ਮਾਲੀ।
ਬਣ ਸੋਮਾ ਅੰਮ੍ਰਿਤ ਦਾ,
ਇਸ ਨੇ ਜੱਗ ਦੀ ਪਿਆਸ ਮਿਟਾਣੀ।
ਸੱਚ ਆਖਾਂ... ...

5

ਹਮਦਰਦੀ ਨੈਣਾਂ 'ਚੋਂ,
ਡੁੱਲ੍ਹ ਡੁੱਲ੍ਹ ਪੈਂਦੀ ਆਪ ਮੁਹਾਰੀ।
ਮੈਨੂੰ ਆਪਾ ਭੁੱਲ ਗਿਆ,
ਜਦ ਦੀ ਤੱਕੀ ਰੂਹ ਨਿਰੰਕਾਰੀ।
ਦਿਲ ਲੋਚੇ ਹਰ ਵੇਲੇ,
ਇਸ ਦੀ ਸੰਗਤ ਜਾਵਾਂ ਮਾਣੀ।
ਸੱਚ ਆਖਾਂ... ...

6

ਤੱਕ ਨੂਰ ਇਲਾਹੀ ਨੂੰ,
ਐਸੀ ਠੰਢ ਕਾਲਜੇ ਪੈਂਦੀ।
ਹੋਏ ਦੂਰ ਨਾ ਅੱਖੀਆਂ ਤੋਂ,
ਸੁਰਤੀ ਬਾਰ ਬਾਰ ਇਹ ਕਹਿੰਦੀ।
ਚੁੰਮ ਚਰਨ ਕਮਲ ਇਹਦੇ,



Scanned by CamScanner

ਸ਼ਾਇਦ ਤਰ ਜਾਏ ਜਿੰਦ ਨਿਮਾਣੀ।
ਸੱਚ ਆਖਾਂ... ...

7

ਇਸ ਦੇ ਹੀ ਸਦਕਾ ਹੈ,
ਹੋ ਗਈ ਧੰਨ ਤਲਵੰਡੀ ਧਰਤੀ।
ਪਤਝੜ ਤੇ ਖੇੜਾ ਹੈ,
ਰੌਣਕ ਮੁੱਦਤਾਂ ਪਿੱਛੋਂ ਪਰਤੀ।
ਜੱਗ ਸੜਦੇ ਬਲਦੇ ਨੂੰ,
ਵੇਖੀ ਠੰਢ ਏਸ ਨੇ ਪਾਣੀ।
ਸੱਚ ਆਖਾਂ... ...

8

ਹੈ ਖਾਣ ਨੇਕੀਆਂ ਦੀ,
ਏਹ ਕੋਈ ਵੱਡਾ ਪਰਉਪਕਾਰੀ।
ਤੱਕ ਹਾਲਤ ਸੰਤਾਂ ਦੀ,
ਨਹੀਂ ਇਹ ਪਿਆਰੀ ਰੂਹ ਸਹਾਰੀ।
ਰਸ ਘੋਲੇ ਕੰਨਾਂ 'ਚ,
ਇਸ ਦੀ ਪਿਆਰੀ ਮਿੱਠੀ ਬਾਣੀ।
ਸੱਚ ਆਖਾਂ... ...

9

ਇਹ ਕਿਲ੍ਹਾ ਨਿਮਰਤਾ ਦਾ,
ਬਣਨਾ ਹਰ ਦੁਖੀਏ ਲਈ ਢਾਰਸ।
ਇਹ ਗੁਣੀ ਨਿਧਾਨ ਮੇਰਾ,
ਕਰ ਦੂ ਲੋਹੇ ਤਾਈਂ ਪਾਰਸ।
ਕਰ ਵਰਖਾ ਮੇਹਰਾਂ ਦੀ,
ਜੱਗ ਦੀ ਕਾਇਆ ਇਸ ਪਲਟਾਣੀ।
ਸੱਚ ਆਖਾਂ... ...

10

ਤੀਰਾਂ ਤਲਵਾਰਾਂ ਬਿਨ,
ਇਸ ਨੇ ਰਾਜ ਦਿਲਾਂ 'ਤੇ ਕਰਨਾ।
ਦਇਆ ਦੀ ਰਹਿਮਤ ਦਾ,



Scanned by CamScanner

ਫੁੱਟਣਾ ਅੰਮ੍ਰਿਤ ਰੂਪੀ ਝਰਨਾ।
ਕੱਚ ਗੋਰਖ ਧੰਦਿਆਂ 'ਚੋਂ,
ਜੀਵਨ ਜੁਗਤੀ ਏਸ ਬਤਾਣੀ।
ਸੱਚ ਆਖਾਂ... ...

11

ਕੁਲ ਰੱਬੀ ਰਹਿਮਤਾਂ ਦਾ,
ਆ ਗਿਆ ਲੈ ਅਟੁੱਟ ਭੰਡਾਰਾ।
ਜੋ ਪੱਥਰ ਮੋਮ ਕਰੇ,
ਇਸ ਦੇ ਨੈਣਾਂ ਦਾ ਝਲਕਾਰਾ।
ਜ਼ਾਲਮ ਸੁਲਤਾਨਾਂ ਨਾਲ,
ਇਸ ਦੇ ਸੱਚ ਨੇ ਟੱਕਰ ਲਾਣੀ।
ਸੱਚ ਆਖਾਂ... ...

12

ਵੇਖੀਂ ਮੁੜ ਝਿਜਕੀਂ ਨਾ,
ਮੈਥੋਂ ਲੈ ਲੈ ਜੋ ਵੀ ਲੈਣਾ।
ਜੀਹਦੇ ਭਾਗ ਜਾਗਦੇ ਨੇ,
ਉਹੋ 'ਗੁਰਮੁਖ' ਲੈਂਦੇ ਲਹਿਣਾ।
ਸਭ ਪੀਰ ਪੈਗ਼ੰਬਰਾਂ ਤੋਂ,
ਇਸ ਦੀ ਵੱਖਰੀ ਤੁਰੂ ਕਹਾਣੀ।
ਸੱਚ ਆਖਾਂ ਮਹਿਤਾ ਤੂੰ,
ਨਹੀਂ ਹੈ ਕਦਰ ਲਾਲ ਦੀ ਜਾਣੀ।



Scanned by CamScanner

# ਬਾਬਰ ਦਾ ਹਮਲਾ
# ਤੇ
# ਸ੍ਰੀ ਗੁਰੂ ਨਾਨਕ ਦੇਵ ਜੀ

ਸਿੱਖ ਧਰਮ ਦੇ ਬਾਨੀ, ਸਿੱਖ ਧਰਮ ਦੇ ਮੋਢੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਦਾ ਰਟਨ ਕਰ ਕੇ ਸੰਸਾਰ ਦਾ ਉੱਧਾਰ ਕੀਤਾ ਹੈ। ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ:

**ਬਾਬਾ ਦੇਖੈ ਧਿਆਨ ਧਰਿ, ਜਲਤੀ ਸਭ ਪ੍ਰਿਥਵੀ ਦਿਸ ਆਈ।**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੋਕਾਈ।**
**ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤ ਚਲਾਈ।**
**ਚੜ੍ਹਿਆ ਸੋਧਣ ਧਰਤ ਲੋਕਾਈ।**

ਮੇਰੇ ਹਜ਼ੂਰ ਨੇ ਮਾਇਆਧਾਰੀਆਂ ਨਾਲੋਂ ਗ਼ਰੀਬ ਕਿਰਤੀਆਂ ਨੂੰ ਸਤਿਕਾਰ ਬਖ਼ਸ਼ਿਆ ਹੈ। ਰੱਬ ਦੇ ਰੰਗ 'ਚ ਰੱਤੀਆਂ ਰੂਹਾਂ ਨੂੰ ਨਿਵਾਜਿਆ ਹੈ। ਗੁਰਾਂ ਨੇ ਆਪਣੇ ਖ਼ਿਆਲਾਂ ਦਾ ਪ੍ਰਚਾਰ ਭਾਈ ਲਾਲੋ ਦੀ ਝੁੱਗੀ ਤੋਂ ਸ਼ੁਰੂ ਕੀਤਾ ਹੈ।

ਅੱਜ ਦੂਜੀ ਵਾਰ ਮੇਰੇ ਪਾਤਸ਼ਾਹ ਫਿਰ ਸੈਦਪੁਰ (ਏਮਨਾਬਾਦ) ਦੀ ਧਰਤੀ 'ਤੇ ਆਏ ਹਨ। ਸਤਿਗੁਰੂ ਵੱਸੋਂ ਬਾਹਰ ਰੋੜਾਂ ਦੀ ਵਿਛਾਈ (ਜਿਸ ਨੂੰ ਹੁਣ ਗੁਰਦੁਆਰਾ ਰੋੜੀ ਸਾਹਿਬ ਕਹਿੰਦੇ ਹਨ) 'ਤੇ ਬੈਠ ਗਏ। ਏਥੇ ਹੀ ਹਜ਼ੂਰ ਨੇ ਭਾਈ ਲਾਲੋ ਨੂੰ ਬੁਲਾ ਲਿਆ, ਭਾਈ ਲਾਲੋ ਨੇ ਸ਼ਰਧਾ ਭਾਵਨਾ ਨਾਲ ਸੇਵਾ ਕੀਤੀ। ਜਦੋਂ ਦੀਨ ਦੁਨੀ ਦੇ ਪਾਤਸ਼ਾਹ ਨੇ ਭਾਈ ਲਾਲੋ ਤੋਂ ਸ਼ਹਿਰ ਦੇ ਹਾਲਾਤਾਂ ਅਤੇ ਹਾਕਮਾਂ ਬਾਰੇ ਪੁੱਛਿਆ ਤਾਂ ਭਰੇ ਹੋਏ ਮਨ ਨਾਲ ਭਾਈ ਲਾਲੋ ਨੇ ਜ਼ਾਲਮ ਪਠਾਣ ਹਾਕਮਾਂ ਦੀਆਂ ਕਾਲੀਆਂ ਕਰਤੂਤਾਂ ਬਾਰੇ ਹਜ਼ੂਰ ਨੂੰ ਇਉਂ ਜਾਣੂ ਕਰਵਾਇਆ।



Scanned by CamScanner

## ਕਾਫ਼ੀ

1

ਲਾਲੋ ਕਹੇ ਕੀ ਦੱਸਾਂ ਬਾਬਾ,
ਚਾਰੇ ਤਰਫ਼ ਹਨੇਰ ਪਿਆ।
ਮਜ਼ਲੂਮਾਂ ਦੀ ਕਿਸਮਤ ਵਾਲਾ,
ਜਾਪੇ ਪੁੱਠਾ ਫੇਰ ਪਿਆ।
ਰੱਤ ਮਜ਼ਦੂਰ ਦੀ ਕੱਢ ਕੇ ਰਾਣੀ,
ਬੁੱਲ੍ਹੀਂ ਸੁਰਖ਼ੀ ਲਾਉਂਦੀ ਏ।
ਹਾਕਮ ਬੇਇਨਸਾਫ਼ੀ ਕਰਦੇ,
ਜਨਤਾ ਪਈ ਕੁਰਲਾਉਂਦੀ ਏ।

2

ਮਾੜੇ ਦੀ ਫ਼ਰਿਆਦ ਕੋਈ ਨਹੀਂ,
ਤਗੜੇ ਨੂੰ ਹੱਕ ਮਿਲਦੇ ਨੇ।
ਡਾਢਿਆਂ ਹੱਥੀਂ ਛੁਰੀਆਂ ਫੜੀਆਂ,
ਹੱਡ ਗ਼ਰੀਬ ਦੇ ਛਿੱਲਦੇ ਨੇ।
ਵਿਚ ਬਜ਼ਾਰਾਂ ਇੱਜ਼ਤ ਵਿਕਦੀ,
ਅਣਖ ਦਿਸੇ ਘਬਰਾਉਂਦੀ ਏ।
ਹਾਕਮ ਬੇਇਨਸਾਫ਼ੀ... ...

3

ਹਾਕਮ ਸਭ ਮਨ-ਮਾਨੀ ਕਰਦੇ,
ਸੱਚੀ ਗੱਲ ਦਾ ਨਾਮ ਨਹੀਂ।
ਉਸ ਦੀ ਕਿਤੇ ਸੁਣੀ ਨਹੀਂ ਜਾਂਦੀ,
ਜਿਸ ਦੇ ਪੱਲੇ ਦਾਮ ਨਹੀਂ।
ਸਰਕਾਰ ਹੁੰਦੀ ਪਬਲਿਕ ਦੀ ਰਾਖੀ,
ਪਰ ਇਹ ਖਾਣਾ ਚਾਹੁੰਦੀ ਏ।
ਹਾਕਮ ਬੇਇਨਸਾਫ਼ੀ... ...

4

ਜਿਸ ਦੀ ਡਾਂਗ ਹੁਕਮ ਵੀ ਉਸ ਦਾ,
ਮਿਲਦਾ ਨਹੀਂ ਇਨਸਾਫ਼ ਕਿਤੇ।



Scanned by CamScanner

ਜਿਧਰ ਵੇਖੋ ਹੇਰਾ ਫੇਰੀ,
ਦਿਲ ਨਹੀਂ ਮਿਲਦਾ ਸਾਫ਼ ਕਿਤੇ।
ਘਿਓ ਦੀ ਜਗ੍ਹਾ ਗ਼ਰੀਬ ਦੀ ਚਰਬੀ,
ਸ਼ਾਹਣੀ ਜੋਤ ਜਗਾਉਂਦੀ ਏ।
ਹਾਕਮ ਬੇਇਨਸਾਫ਼ੀ... ...

5

ਧਰਮ ਨਜ਼ਰ ਨਹੀਂ ਔਂਦਾ ਕਿਧਰੇ,
ਪਾਪ ਦਾ ਝੰਡਾ ਝੁੱਲ ਰਿਹਾ।
ਇੱਜ਼ਤ ਮਾਣ ਗ਼ਰੀਬ ਦਾ ਹਰ ਥਾਂ,
ਪਾਪ ਦੇ ਤੱਕੜ ਰੁੱਲ ਰਿਹਾ।
ਸੱਚ ਦਾ ਚੰਦ ਨਜ਼ਰ ਨਹੀਂ ਆਉਂਦਾ,
ਗ਼ਮ ਦੀ ਰਾਤ ਸਤਾਉਂਦੀ ਏ।
ਹਾਕਮ ਬੇਇਨਸਾਫ਼ੀ... ...

6

ਸਤਵੰਤੀਆਂ ਦੇ ਸਤ ਲੁੱਟਣੇ,
ਬਣਿਆ ਸ਼ੁਗਲ ਹਕੂਮਤ ਦਾ।
ਦੁਖੀਆਂ ਕੋਲੋਂ ਮੁਰਗੇ ਖਾਣੇ,
ਬਣਿਆ ਨੁਗਲ ਹਕੂਮਤ ਦਾ।
ਵੱਸਦਿਆਂ ਨੂੰ ਸਰਕਾਰ ਉਜਾੜੇ,
ਉੱਜੜੇ ਨਹੀਂ ਵਸਾਉਂਦੀ ਏ।
ਹਾਕਮ ਬੇਇਨਸਾਫ਼ੀ... ...

7

ਥੱਕੇ ਹਾਂ ਅਰਦਾਸਾਂ ਕਰ ਕੇ,
ਅਜੇ ਬਹੁੜਿਆ ਰਾਮ ਨਹੀਂ।
ਦੁਖੀਆਂ ਦੀ ਪੁਕਾਰਾਂ ਸੁਣਦਾ,
ਕੋਈ ਵੀ ਰਾਧੇ-ਸ਼ਾਮ ਨਹੀਂ।
ਸਬਰ 'ਤੇ ਚੱਲੇ ਛੁਰੀ ਜਬਰ ਦੀ,
ਦੁਨੀਆਂ ਤਰਲੇ ਪਾਉਂਦੀ ਏ।
ਹਾਕਮ ਬੇਇਨਸਾਫ਼ੀ... ...



Scanned by CamScanner

8

ਜ਼ੁਲਮ ਦੇ ਝੁੱਲੇ ਝੱਖੜ ਹਰ ਥਾਂ,
ਪਾਪੀ ਐਸ਼ ਉਡਾਉਂਦੇ ਨੇ।
ਡਰਦੇ ਨਹੀਂ ਸਰਕਾਰ ਦੇ ਬੰਦੇ,
ਪੱਤ ਗ਼ਰੀਬ ਦੀ ਲਾਹੁੰਦੇ ਨੇ।
ਰਾਜਿਆਂ ਮਹਾਰਾਜਿਆਂ ਦੀ ਟੋਲੀ,
ਖ਼ੂਨ ਗ਼ਰੀਬ ਦੇ ਨ੍ਹਾਉਂਦੀ ਏ।
ਹਾਕਮ ਬੇਇਨਸਾਫ਼ੀ... ...

9

ਖਾ ਲਿਆ ਖੇਤ ਵਾੜ ਨੇ ਬਾਬਾ,
ਰਾਖੇ ਨੇ ਘਰ ਲੁੱਟ ਲਿਆ।
ਸੱਚ ਕਹਾਂ ਜਾਬਰ ਦੇ ਹੱਥ ਨੇ,
ਗਲਾ ਗ਼ਰੀਬ ਦਾ ਘੁੱਟ ਲਿਆ।
'ਜੋਗੀ' 'ਗੁਰਮੁਖ' 'ਚੰਨ' ਦੀ ਜੋੜੀ,
ਛੰਦ ਵਕਤ ਦੇ ਗਾਉਂਦੀ ਏ।
ਹਾਕਮ ਬੇਇਨਸਾਫ਼ੀ ਕਰਦੇ,
ਜਨਤਾ ਪਈ ਕੁਰਲਾਉਂਦੀ ਏ।

ਨਿਰਦਈ ਹਾਕਮਾਂ ਦਾ ਇਹ ਕਹਿਰ ਭਰਿਆ ਵਰਤਾਰਾ, ਗ਼ਰੀਬਾਂ ਉੱਤੇ ਹੁੰਦੇ ਜ਼ੁਲਮ ਅਤੇ ਨਿਮਾਣਿਆਂ, ਨਿਤਾਣਿਆਂ ਦੀਆਂ ਆਹਾਂ ਨੇ ਹਜ਼ੂਰ ਦੇ ਕੋਮਲ ਦਿਲ ਨੂੰ ਹਿਲਾ ਦਿੱਤਾ। ਨੇਤਰ ਬੰਦ ਕਰ ਕੇ ਪਾਪੀ ਪਠਾਣਾਂ ਦੇ ਜ਼ੁਲਮਾਂ ਨੂੰ ਨਿਰਕਾਰੀ ਜੋਤ ਨੇ ਅਨੁਭਵ ਕੀਤਾ। ਫਿਰ ਭਾਈ ਲਾਲੋ ਨੂੰ ਸੰਬੋਧਨ ਕਰ ਕੇ ਸਤਿਗੁਰਾਂ ਫ਼ੁਰਮਾਇਆ, "ਭਾਈ ਲਾਲੋ! ਰੱਬ ਦੇ ਘਰ ਵਿਚ ਤਾਂ ਇਨਸਾਫ਼ ਹੈ, ਇਹ ਆਹਾਂ-ਪੁਕਾਰਾਂ ਤਾਂ ਉਸ ਦੇ ਘਰ ਵੀ ਪੁੱਜ ਰਹੀਆਂ ਹਨ। ਇਹ ਰੱਬ ਦਾ ਵਿਧਾਨ ਹੈ, ਬੰਦੇ ਨੂੰ ਆਪਣੇ ਕੀਤੇ ਕੰਮਾਂ ਦਾ ਫਲ ਭੋਗਣਾ ਪੈਂਦਾ ਹੈ। ਥੋੜ੍ਹਾ ਚਿਰ ਠਹਿਰ, ਇਥੇ ਲਹੂ ਦੀਆਂ ਨਦੀਆਂ ਵਹਿਣਗੀਆਂ। ਜਿਥੇ ਅੱਜ ਨਾਚ-ਗਾਣੇ, ਸ਼ਰਾਬਾਂ ਦੀਆਂ ਬੋਤਲਾਂ ਉੱਡ ਰਹੀਆਂ ਹਨ, ਉਥ ਲਹੂ ਦੀ ਹੋਲੀ ਖੇਡੀ ਜਾਵੇਗੀ। ਬਾਬਰ ਚੜ੍ਹ ਕੇ ਆ ਰਿਹਾ ਹੈ।"

ਮੇਰੇ ਪਾਤਸ਼ਾਹ ਨੇ ਆਉਣ ਵਾਲੇ ਭਵਿੱਖ ਬਾਰੇ ਭਾਈ ਲਾਲੋ ਨੂੰ ਇਉਂ ਜਾਣੂ ਕਰਵਾਇਆ :



Scanned by CamScanner

## ਚੌਫਿਰਨਾ ਬੈਂਤ

1

ਰੋੜੀ ਸਾਹਿਬ ਬੈਠੇ ਸੱਚੇ ਪਾਤਸ਼ਾਹ ਜੀ,
ਕਹਿੰਦੇ ਭਾਈ ਲਾਲੋ ਤੈਨੂੰ ਦੱਸਦੇ ਹਾਂ।
ਜਬਰ ਕਰਦਿਆਂ ਹਾਕਮ ਜਰਵਾਣਿਆਂ 'ਤੇ,
ਆਫ਼ਤ ਆਈ ਲਾਲੋ ਤੈਨੂੰ ਦੱਸਦੇ ਹਾਂ।
ਧੱਕੇ-ਸ਼ਾਹੀ ਦੇ ਉਲਟ ਬਗ਼ਾਵਤਾਂ ਦਾ,
ਪਰਲੋ ਆਉਣ ਵਾਲਾ ਚੜ੍ਹ ਕੇ ਆ ਰਿਹਾ ਜੇ।
ਲੋਕ ਲੁੱਟ ਅਟਾਰੀਆਂ ਪਾਈ ਜਾਂਦੇ,
ਉਧਰ ਢਾਹੁਣ ਵਾਲਾ ਚੜ੍ਹ ਕੇ ਆ ਰਿਹਾ ਜੇ।

2

ਹੋਣੀ ਕੂਕਦੀ ਕਈਆਂ ਦੇ ਸਿਰਾਂ ਉੱਤੇ,
ਬਾਜ ਧਾੜਵੀ ਕੂੰਜਾਂ ਨੂੰ ਪੈਣ ਵਾਲਾ।
ਜਿਹੜੇ ਟਕੇ ਉਗਰਾਹੁੰਦੇ ਨੇ ਮਾੜਿਆਂ ਤੋਂ,
ਆਉਂਦਾ ਉਹਨਾਂ ਕੋਲੋਂ ਕਰਜ਼ੇ ਲੈਣ ਵਾਲਾ।
ਜਿਹੜੇ ਹਿੱਸਾ ਗ਼ਰੀਬਾਂ ਨੂੰ ਨਹੀਂ ਦਿੰਦੇ।
ਕੋਈ ਵੰਡਾਉਣ ਵਾਲਾ ਚੜ੍ਹਕੇ ਆ ਰਿਹਾ ਜੇ।
ਲੋਕ ਲੁੱਟ... ...

3

ਹੱਥ ਮਹਿੰਦੀਆਂ ਨਾਲ ਰੰਗੇ ਹੱਸਦੇ ਜੋ,
ਹੋਣੀ ਉਨ੍ਹਾਂ ਦੇ ਸਿਰਾਂ 'ਤੇ ਕੂਕਦੀ ਐ।
ਸੌਂਦੇ ਨਿੱਤ ਜੋ ਰੇਸ਼ਮੀ ਪਲੰਘਾਂ ਉੱਤੇ,
ਮੌਤ ਕਈਆਂ ਦੇ ਲੜਨ ਨੂੰ ਸ਼ੂਕਦੀ ਐ।
ਮਹਿਲਾਂ ਵਿਚ ਚਿੜਗਿੱਲੀਆਂ ਵੱਜਦੀਆਂ ਜੋ,
ਕੋਈ ਹਟਾਉਣ ਵਾਲਾ ਚੜ੍ਹਕੇ ਆ ਰਿਹਾ ਜੇ।
ਲੋਕ ਲੁੱਟ... ...

4

ਅੱਜ ਸੱਜ-ਮੁਕਲਾਵੇ ਦਾ ਚਾਅ ਜਿੰਨਾ,
ਨੰਗੇ ਮੂੰਹ ਵੇਖੀਂ ਇਕ ਦਿਨ ਰੋਣਗੀਆਂ।



Scanned by CamScanner

ਪੀੜ੍ਹੇ ਡਾਹ ਕੇ ਰਾਣੀਆਂ ਬੈਠੀਆਂ ਜੋ,
ਵੇਖੀਂ ਕਿਸੇ ਦੀਆਂ ਕੈਦਣਾਂ ਹੋਣਗੀਆਂ।
ਕਾਰੂ ਵਾਂਗ ਕੀਤੇ ਜਿਨ੍ਹਾਂ ਧਨ 'ਕੱਠੇ,
ਕੋਈ ਪੁਟਾਉਣ ਵਾਲਾ ਚੜ੍ਹਕੇ ਆ ਰਿਹਾ ਜੇ।
ਲੋਕ ਲੁੱਟ... ...

5

ਜਿਹੜੇ ਲੋਕ ਸਚਿਆਈ ਨੂੰ ਭੁੱਲ ਬੈਠੇ,
ਮਾਇਆ ਮਕਰ ਨਾਲ ਜੋੜੀ ਦਾ ਪਤਾ ਲੱਗੂ।
ਮੋਮੋਠਗਣਿਆਂ ਕਾਜ਼ੀ ਮੁਲਾਣਿਆਂ ਨੂੰ,
ਲੋਕਲ ਰੱਤ ਨਿਚੋੜੀ ਦਾ ਪਤਾ ਲੱਗੂ।
ਜਿਹੜੇ ਹਿੱਸਾ ਸ਼ਰੀਕਾਂ ਨੂੰ ਨਹੀਂ ਦਿੰਦੇ,
ਕੋਈ ਵੰਡਾਉਣ ਵਾਲਾ ਚੜ੍ਹਕੇ ਆ ਰਿਹਾ ਜੇ।
ਲੋਕ ਲੁੱਟ... ...

6

ਜਿਹੜੇ ਕਹਿਰ ਕਰਦੇ ਮਾਰੇ ਜਾਣਗੇ ਓਹ,
ਲਾਲੋ ਵੇਖ ਲਈਂ ਰੰਗ ਕਰਤਾਰ ਦੇ ਤੂੰ।
ਜਿਹੜੇ ਗੱਲ ਕਾਨੂੰਨ ਦੀ ਮੰਨਦੇ ਨਹੀਂ,
ਵੇਖੀਂ ਓਪਰੇ ਦੇ ਮੂਹਰੇ ਹਾਰਦੇ ਤੂੰ।
ਅੱਖਾਂ ਨਾਲ ਤੂੰ ਵੇਖ ਲਈਂ ਭਾਈ ਲਾਲੋ,
ਪਾੜੇ ਪਾਉਣ ਵਾਲਾ ਚੜ੍ਹਕੇ ਆ ਰਿਹਾ ਜੇ।
ਲੋਕ ਲੁੱਟ... ...

7

ਸੁਣ ਕੇ ਗੱਲ ਮਰਦਾਨੇ ਨੇ ਸੁਆਲ ਕੀਤਾ,
ਤੇਰੇ ਬੋਲਦੇ ਚੰਗੇ ਨਹੀਂ ਢੰਗ ਬਾਬਾ।
ਕਹਿਰਵਾਨ ਨੂੰ ਰੋਕ ਦੇ ਕਹਿਰ ਕਰਨੋਂ,
ਚੜ੍ਹੇ ਜ਼ਿਮੀਂ ਨੂੰ ਨਾ ਖ਼ੂਨੀ ਰੰਗ ਬਾਬਾ।
'ਜੋਗੀ' ਜਿਨ੍ਹਾਂ ਨੇ ਘੂਰਿਆ 'ਗੁਰਮੁਖਾਂ' ਨੂੰ,
ਕੋਈ ਹਟਾਉਣ ਵਾਲਾ ਚੜ੍ਹਕੇ ਆ ਰਿਹਾ ਜੇ।
ਲੋਕ ਲੁੱਟ ਅਟਾਰੀਆਂ ਪਾਈ ਜਾਂਦੇ,
ਉਧਰ ਢਾਹੁਣ ਵਾਲਾ ਚੜ੍ਹ ਕੇ ਆ ਰਿਹਾ ਜੇ।


Scanned by CamScanner

ਗੁਰਦੇਵ ਦੇ ਮੂੰਹੋਂ ਐਸੇ ਸ਼ਬਦ ਸੁਣ ਕੇ ਭਾਈ ਲਾਲੋ ਤੇ ਭਾਈ ਮਰਦਾਨਾ ਜੀ ਦੇ ਚਿਹਰਿਆਂ 'ਤੇ ਉਦਾਸੀ ਛਾ ਗਈ, ਉਹਨਾਂ ਦੋਹਾਂ ਨੇ ਹੱਥ ਜੋੜ ਕੇ ਕਿਹਾ, "ਗ਼ਰੀਬ ਨਿਵਾਜ! ਐਸੇ ਭਿਆਨਕ ਬੋਲ ਨਾ ਬੋਲੋ, ਆਪ ਜੀ ਦੇ ਬਚਨ ਆਹਲੇ ਨਹੀਂ ਜਾਣਗੇ। ਜਿਵੇਂ ਵੀ ਜਾਣਦੇ ਹੋ, ਬਖ਼ਸ਼ ਲਉ।"

ਹਜ਼ੂਰ ਨੇ ਕਿਹਾ, "ਭਲੇ ਪੁਰਸ਼ੋ! ਅਸੀਂ ਆਪਣੇ ਵੱਲੋਂ ਤਾਂ ਕੁਝ ਨਹੀਂ ਕਹਿ ਰਹੇ, ਜੋ ਮੇਰੇ ਮਾਲਕ ਦਾ ਹੁਕਮ ਆਉਂਦਾ ਹੈ, ਅਸੀਂ ਤਾਂ ਉਹੀ ਲੋਕਾਂ ਨੂੰ ਸੁਣਾਉਂਦੇ ਹਾਂ। ਸੁਣੋ, ਮੇਰੇ ਸਰਬਸਾਂਝੇ 'ਕਰਤਾ ਪੁਰਖ, ਨਿਰਵੈਰ ਤੇ ਨਿਰਭਉ' ਤਾਂ ਇਹੀ ਕਹਿ ਰਹੇ ਹਨ:

**ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ**
**ਜੋਰੀ ਮੰਗੈ ਦਾਨੁ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਏ**
**ਕੂੜੁ ਫਿਰੈ ਪਰਧਾਨੁ ਵੇ ਲਾਲੋ ॥**

*(ਤਿਲੰਗ ਮਹਲਾ ੧)*

ਇਕ ਪੰਡਤ ਨੇ ਸ਼ਰਧਾ ਵਜੋਂ ਫੁੱਲਾਂ ਦੀ ਟੋਕਰੀ ਭੇਟ ਧਰੀ ਪਰ ਇਹ ਸੋਚ ਕੇ ਕਿ ਸ਼ਾਇਦ ਗੁਰਾਂ ਦੀ ਕਿਸੇ ਨੇ ਸੇਵਾ ਨਹੀਂ ਕੀਤੀ ਤੇ ਨਰਾਜ਼ ਹੋ ਕੇ ਗੁਰੂ ਜੀ ਸਰਾਪ ਦੇ ਰਹੇ ਹਨ। ਗੁਰਾਂ ਦੇ ਚਰਨ ਫੜ ਕੇ ਕਹਿਣ ਲੱਗਾ, "ਮਹਾਰਾਜ! ਐਸੇ ਵਾਕ ਮੂੰਹੋਂ ਨਾ ਕੱਢੋ, ਗੁਨਾਹਗਾਰਾਂ 'ਤੇ ਰਹਿਮ ਕਰ ਕੇ ਬਖ਼ਸ਼ ਲਵੋ।"

ਮੇਰੇ ਪਾਤਸ਼ਾਹ ਨੇ ਕਿਹਾ, "ਪੰਡਤ ਜੀ! ਅਸੀਂ ਕੋਈ ਸਰਾਪ ਨਹੀਂ ਦੇ ਰਹੇ, ਅਸੀਂ ਤਾਂ ਸਰਬ ਕਲਾ ਸਮਰੱਥ ਕਰਤਾ ਪੁਰਖ ਦਾ 'ਹੁਕਮ' ਸੁਣਾ ਰਹੇ ਹਾਂ। ਬਾਬਰ ਬਾਦਸ਼ਾਹ ਚੜ੍ਹ ਕੇ ਆ ਰਿਹਾ ਹੈ। ਸੈਦਪੁਰ ਉੱਤੇ ਬੜਾ ਕਹਿਰ ਟੁੱਟਣ ਵਾਲਾ ਹੈ। ਤੁਸੀਂ ਫ਼ਿਕਰ ਨਾ ਕਰੋ, ਭਾਈ ਲਾਲੋ ਦੇ ਨਾਲ ਆਪਣੇ ਪਰਿਵਾਰ ਸਣੇ ਇਥੋਂ ਚਾਰ ਮੀਲ 'ਤੇ ਇਕ ਸੁੱਕਾ ਛੱਪੜ ਹੈ, ਉਥੇ ਚਲੇ ਜਾਓ। ਤੁਹਾਨੂੰ ਕੁਝ ਨਹੀਂ ਹੋਵੇਗਾ।"

ਗੁਰਾਂ ਦਾ ਹੁਕਮ ਮੰਨ ਕੇ ਇਹ ਸਾਰੇ ਉਸ ਛੱਪੜ ਵਿਚ ਲੁਕ ਗਏ ਤੇ ਕਹਿਰ ਤੋਂ ਬਚ ਗਏ।

ਬਾਬਰ ਦਾ ਇਹ ਤੀਜਾ ਹਮਲਾ ਸੀ ਜੋ 1521 ਈਸਵੀ ਵਿਚ ਉਸ ਨੇ ਕੀਤਾ। ਸਭ ਤੋਂ ਪਹਿਲਾਂ ਉਸ ਨੇ ਭੇਹਰਾ ਸ਼ਹਿਰ ਉਜਾੜਿਆ। ਫਿਰ ਉਸ ਨੇ



Scanned by CamScanner

ਸਿਆਲਕੋਟ 'ਤੇ ਹਮਲਾ ਕੀਤਾ। ਲੋਕਾਂ ਦੀਨ ਮੰਨ ਕੇ ਜਾਨ ਬਚਾਈ। ਫਿਰ ਬਾਬਰ ਦੇ ਜੇਤੂ ਜਰਨੈਲ ਮੀਰ ਖ਼ਾਨ ਨੇ ਸੈਦਪੁਰ (ਏਮਨਾਬਾਦ) 'ਤੇ ਹੱਲਾ ਕੀਤਾ। ਉਥੋਂ ਦੇ ਹਾਕਮ ਲੜੇ ਜ਼ਰੂਰ ਪਰ ਕੋਈ ਪੇਸ਼ ਨਾ ਗਈ ਕਿਉਂਕਿ ਆਚਰਣਹੀਣ ਬੰਦੇ ਮੈਦਾਨ ਵਿਚ ਛਾਤੀਆਂ ਡਾਹ ਕੇ ਨਹੀਂ ਲੜ ਸਕਦੇ। ਕੁਝ ਮਾਰੇ ਗਏ ਅਤੇ ਕੁਝ ਭੱਜ ਗਏ। ਜੇਤੂ ਫ਼ੌਜੀਆਂ ਨੇ ਨਿਰਦੋਸ਼ ਪਰਜਾ ਉੱਤੇ ਆਪਣਾ ਗੁੱਸਾ ਕੱਢਿਆ, ਵੱਸਦੇ ਘਰ ਢਾਹ ਦਿੱਤੇ, ਦੱਬੀ ਹੋਈ ਦੌਲਤ ਤਲਵਾਰਾਂ ਦੀਆਂ ਨੋਕਾਂ ਨਾਲ ਪੁਟਵਾ ਕੇ ਆਕੜੇ ਹੋਏ ਝੁਕਾ ਲਏ। ਸਭ ਬਾਲ-ਬੱਚੇ ਤੀਵੀਆਂ ਬੁੱਢੇ ਕੈਦੀ ਬਣਾ ਲਏ। ਬਾਬਰ ਨੇ ਏਮਨਾਬਾਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ।

### ਸ਼ੇਅਰ

ਬਾਬਰ ਪੈ ਗਿਆ ਏਮਨਾਬਾਦ ਉੱਤੇ,
ਜਿਹੜਾ ਸਾਹਮਣੇ ਆਏ ਮੁਕਾਈ ਜਾਂਦਾ।
ਹਾਕਮ ਏਮਨਾਬਾਦ ਦੇ ਲੜੇ ਅੱਗੋਂ,
ਐਪਰ ਉਹ ਤਕੜਾ ਸਭ ਨੂੰ ਢਾਈ ਜਾਂਦਾ।
ਬੱਚੇ ਵਿਲਕਦੇ ਮੋਮਨਾਂ ਮਾਰ ਦਿੱਤੇ,
ਢਾਣਾ ਕਾਤਲਾਂ ਦਾ ਆਹੂ ਲਾਹੀ ਜਾਂਦਾ।
ਘੁੱਗ ਵੱਸਦਾ ਸ਼ਹਿਰ ਬਰਬਾਦ ਹੋਇਆ,
ਹਾਕਮ ਇੱਟ ਨਾਲ ਇੱਟ ਖੜਕਾਈ ਜਾਂਦਾ।
ਸਤ ਲੁੱਟੇ ਗਏ ਕਈਆਂ ਸਤਵੰਤੀਆਂ ਦੇ,
ਛਿੱਠਾ ਦੀਨ ਨੂੰ ਦੀਨ ਮਿਟਾਈ ਜਾਂਦਾ।
ਦੌਲਤ ਦੱਬੀ ਪੁੱਟਵਾ ਲਈ ਬਾਦਸ਼ਾਹ ਨੇ,
ਧੌਣ ਆਕੜੀ ਝੱਟ ਝੁਕਾਈ ਜਾਂਦਾ।
ਸੈਦਪੁਰੀ ਪਠਾਣ ਨਾ ਲੜ ਸਕੇ,
ਕਿਉਂਕਿ ਅੰਦਰ ਦਾ ਪੋਲਾ ਅਜਾਈਂ ਜਾਂਦਾ।
ਬਾਬਰ ਬੰਨ੍ਹ ਤੋਰੇ ਬਾਹਵਾਂ ਬੰਨ੍ਹ ਲੋਕੀਂ,
ਧਰਮ ਵੇਖਿਆ ਮੁਖ ਛੁਪਾਈ ਜਾਂਦਾ।
ਪੁੱਤਰ ਲਾਡਲੇ ਕਈਆਂ ਦੇ ਮਾਰ ਦਿੱਤੇ,
ਦੀਨ ਅੱਲਾਹੂ ਨੂੰ ਅੱਗੇ ਲਾਈ ਜਾਂਦਾ।
ਪੱਥਰ ਮਾਰ ਕੇ ਤੋੜਤੇ 'ਲਾਲ' ਲੱਖਾਂ,
'ਜੋਗੀ, ਗੁਰਮੁਖਾਂ' ਲੇਖ ਲਿਖਾਈ ਜਾਂਦਾ।



Scanned by CamScanner

ਜ਼ਾਲਮਾਂ ਨੇ ਵੱਸਦੇ ਘਰ ਖੋਲੇ ਬਣਾ ਦਿੱਤੇ, ਚਾਰ-ਚੁਫੇਰੇ ਲੋਥਾਂ ਹੀ ਲੋਥਾਂ ਵਿਛ ਗਈਆਂ। ਗ਼ਰੀਬਾਂ, ਨਿਤਾਣਿਆਂ ਤੇ ਬੇਬੱਸ ਨਾਰਾਂ ਦੀਆਂ ਆਹਾਂ ਅਸਮਾਨ ਕੰਬਾ ਰਹੀਆਂ ਸਨ। ਤਲਵਾਰ ਦੇ ਜ਼ੋਰ ਨਾਲ ਦੱਬਿਆ ਧਨ-ਮਾਲ ਪੰਡਾਂ ਬੰਨ੍ਹ ਕੇ ਉਹਨਾਂ ਦੇ ਸਿਰਾਂ 'ਤੇ ਚੁਕਾ ਕੇ ਆਪਣੇ ਕੈਂਪਾਂ ਵੱਲ ਬਾਬਰ ਨੇ ਤੋਰ ਲਏ। ਜੱਗ ਦੇ ਬੰਧਨ ਕੱਟਣ ਵਾਲੇ ਸਤਿਗੁਰੂ ਤੇ ਭਾਈ ਮਰਦਾਨਾ ਵੀ ਕੈਦੀ ਬਣਾਏ ਗਏ। ਮੇਰੇ ਹਜ਼ੂਰ ਦੇ ਸਿਰ 'ਤੇ ਵੀ ਭਾਰੀ ਪੰਡ ਰੱਖੀ ਗਈ ਅਤੇ ਮੀਰ ਖ਼ਾਨ ਨੇ ਅੱਥਰਾ ਘੋੜਾ ਮਰਦਾਨੇ ਨੂੰ ਫੜਾ ਦਿੱਤਾ। ਇਸ ਮੁਸੀਬਤ ਦੀ ਘੜੀ ਵਿਚ ਵੀ ਮੇਰੇ ਸਤਿਗੁਰੂ ਅਡੋਲ ਸਨ, ਆਖਿਆ, "ਮਰਦਾਨਿਆ ! ਰਬਾਬ ਛੇੜ, ਬਾਬੇ ਦੀ ਬਾਣੀ ਗਾਈਏ।" ਗੁਰੂ ਬਾਬੇ ਦਾ ਹੁਕਮ ਮੰਨ ਕੇ ਘੋੜੇ ਦੀ ਵਾਗ ਛੱਡ ਕੇ ਭਾਈ ਮਰਦਾਨੇ ਨੇ ਰਬਾਬ ਛੇੜੀ ਤੇ ਮੇਰੇ ਹਜ਼ੂਰ ਨੇ ਕਿਹਾ, 'ਵੇਖ ਮਰਦਾਨਿਆ, ਕਰਤਾਰ ਦੇ ਰੰਗ।।" ਸੱਚੇ ਪਾਤਸ਼ਾਹ ਨੇ ਮਰਦਾਨੇ ਨੂੰ ਸੰਬੋਧਨ ਹੋ ਕੇ ਇਉਂ ਕਿਹਾ :

ਕੋਰੜਾ

1

ਵੇਖ ਮਰਦਾਨਾ ਰੰਗ ਕਰਤਾਰ ਦੇ।
ਜਿੱਤ ਗਏ ਜੋ ਹਾਰਿਆਂ ਨੂੰ ਮੇਹਣੇ ਮਾਰਦੇ।
ਅੱਗੇ ਜੋ ਵਕਤ ਸਿਰ ਆਉਂਦਾ ਵੇਖ ਲੈ।
ਰਾਜਾ ਹੋ ਕੇ ਅਦਲ ਕਮਾਉਂਦਾ ਵੇਖ ਲੈ।

2

ਬੈਠੀਆਂ ਜੋ ਕੱਲ੍ਹ ਮਹਿਲੀਂ ਬਣ ਰਾਣੀਆਂ।
ਹਾਕਮਾਂ ਨੇ ਅੱਗੇ ਲਾ ਲਈਆਂ ਸਵਾਣੀਆਂ।
ਭੁੱਖਿਆਂ ਨੂੰ ਅੱਖੀਆਂ ਵਿਖਾਉਂਦਾ ਵੇਖ ਲੈ।
ਰਾਜਾ ਹੋ ਕੇ... ...

3

ਵੇਖ ਲੈ ਨਜ਼ਾਰਾ ਬਾਬਰ ਦੀ ਸ਼ਾਹੀ ਦਾ।
ਵੇਖ ਲੈ ਗ਼ਰੀਬ ਕੇਵੇਂ ਮਾਰ ਢਾਈਦਾ।
ਸਾਰਾ ਜੱਗ ਦੁਖੀ ਕੁਰਲਾਉਂਦਾ ਵੇਖ ਲੈ।
ਰਾਜਾ ਹੋ ਕੇ... ...



Scanned by CamScanner

4

ਬਣ ਪਟਰਾਣੀਆਂ ਸੀ ਮਹਿਲੀਂ ਰਹਿੰਦੀਆਂ।
ਅੱਜ ਕੋਈ ਬਚਾਵੇ ਬੱਸ ਇਹੀ ਕਹਿੰਦੀਆਂ।
ਭਾਰ ਹਰ ਇਕ ਨੂੰ ਚੁਕਾਉਂਦਾ ਵੇਖ ਲੈ।
ਰਾਜਾ ਹੋ ਕੇ... ...

5

ਹਿੰਦਣਾਂ, ਪਠਾਣੀਆਂ ਇਕੋ ਵਹੀਰ 'ਚ।
ਸਾਰੇ ਕਹਿਣ ਸਤਿਆ ਰਹੀ ਨਾ ਪੀਰ 'ਚ।
ਤਰਲਾ ਕਿਸੇ ਨੂੰ ਨਹੀਉਂ ਭਾਉਂਦਾ ਵੇਖ ਲੈ।
ਰਾਜਾ ਹੋ ਕੇ... ...

6

ਜੋ ਸੀ ਕੱਲ੍ਹ ਸੂਰਜ ਤੋਂ ਸ਼ਰਮਾਉਂਦੀਆਂ।
ਵੈਰੀਆਂ ਦਾ ਡਰ ਮੁੱਖ ਨਹੀਂ ਲੁਕਾਉਂਦੀਆਂ।
ਮੀਰ ਖ਼ਾਨ ਰੋਹਬ ਸੇ ਡਰਾਉਂਦਾ ਵੇਖ ਲੈ।
ਰਾਜਾ ਹੋ ਕੇ... ...

7

ਜਿਨ੍ਹ ਕੱਲ੍ਹ ਮਾਲਾ ਹੀਰਿਆਂ ਦੀ ਪਾਈ ਸੀ।
ਪਾਪੀਆਂ ਨੇ ਪੱਤ ਓਸ ਦੀ ਉਡਾਈ ਸੀ।
ਭੈਣਾਂ ਨੂੰ ਵੀ ਵੀਰ ਨਹੀਂ ਬਚਾਉਂਦਾ ਵੇਖ ਲੈ।
ਰਾਜਾ ਹੋ ਕੇ... ...

8

ਅੱਥਰਾ ਜੋ ਘੋੜਾ ਹੈ ਸੀ ਮੀਰ ਖ਼ਾਨ ਦਾ।
ਕਹਿੰਦਾ ਮਰਦਾਨਾ ਵੈਰੀ ਮੇਰੀ ਜਾਨ ਦਾ।
ਡਰ ਨਾਲ ਮੀਰ ਘਬਰਾਉਂਦਾ ਵੇਖ ਲੈ।
ਰਾਜਾ ਹੋ ਕੇ... ...

9

ਦਰਗਾਹ 'ਚ ਪੁੱਜੀ ਹੈ ਪੁਕਾਰ ਜਿਨ੍ਹਾਂ ਦੀ।
ਬੇਇਨਸਾਫ਼ੀ ਸਰਕਾਰ ਜਿਨ੍ਹਾਂ ਦੀ।
ਧੱਕੇ ਨਾਲ ਧੱਕਾ ਧਮਕਾਉਂਦਾ ਵੇਖ ਲੈ।
ਰਾਜਾ ਹੋ ਕੇ... ...



Scanned by CamScanner

10

ਹੁਸਨ ਜਵਾਨੀ ਬਣੀ ਮਾਰੂ ਕਈਆਂ ਦੀ।
ਕਲ੍ਹੇ ਬੰਦੇ ਸਖ਼ਤੀ ਸਹਾਰੂ ਕਈਆਂ ਦੀ।
ਰਾਮ ਨੂੰ ਦਰੇਗ ਨਹੀਉਂ ਆਉਂਦਾ ਵੇਖ ਲੈ।
ਰਾਜਾ ਹੋ ਕੇ... ...

11

ਤੁਰੇ ਸਾਰੇ ਸ਼ਹਿਰ ਦਾ ਹੁਸਨ ਲੁੱਟ ਕੇ।
ਮੀਰ ਖ਼ਾਨ ਅਨੇਕਾਂ ਬੰਦੇ ਮਾਰੇ ਕੁੱਟ ਕੇ।
ਬੇਗੁਨਾਹ ਨੂੰ ਫੜ ਅੱਗੇ ਲਾਉਂਦਾ ਵੇਖ ਲੈ।
ਰਾਜਾ ਹੋ ਕੇ... ...

12

ਛੇੜ ਦੇ ਰਬਾਬ ਰੱਬੀ ਮਰਦਾਨਿਆ।
ਵਿਦਿਆ ਰਹੇ ਕਿਉਂ ਦੱਬੀ ਮਰਦਾਨਿਆ।
'ਗੁਰਮੁਖਾਂ' ਦਾ 'ਜੋਗੀ' ਲਾਲ ਗਾਉਂਦਾ ਵੇਖ ਲੈ।
ਰਾਜਾ ਹੋ ਕੇ ਅਦਲ ਕਮਾਉਂਦਾ ਵੇਖ ਲੈ।

ਮੇਰੇ ਬਾਬੇ ਨੇ ਇਥੇ ਇਹ ਸ਼ਬਦ ਉਚਾਰ ਕੇ ਦਰਦ ਭਰੀ ਆਵਾਜ਼ ਵਿਚ ਗਾਇਆ ਹੈ:

ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰਿ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ
ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥

*(ਆਸਾ ਮਹਲਾ ੧)*

ਇਸ ਭਿਆਨਕ ਕਹਿਰ ਵਿਚ ਵੀ ਦਰਦ ਭਰੀ ਆਵਾਜ਼ ਦੇ ਮਾਲਕ ਆਪਣੇ ਸੀਸ 'ਤੇ ਦੁੱਖ ਝੱਲ ਕੇ ਦੁਖੀਆਂ ਦੇ ਬੰਧਨ ਕੱਟਣ ਲਈ ਬੰਦੀ-ਛੋੜ ਬਣ ਕੇ ਤੁਰੇ ਜਾ ਰਹੇ ਸਨ। ਉਸ ਵੇਲੇ ਦੇ ਸੀਨ ਨੂੰ ਮੇਰੇ ਬੇਟੇ ਗੁਰਮੁਖ ਸਿੰਘ ਐਮ.ਏ. ਨੇ ਇਉਂ ਪੇਸ਼ ਕੀਤਾ ਹੈ:



Scanned by CamScanner

## ਕਮਾਨੀ

1

ਲੜ ਕੇ ਜਦੋਂ ਪਠਾਣ ਸੀ ਹਰ ਗਏ।
ਕੂਚ ਦੁਨੀਆਂ ਤੋਂ ਕਈ ਕਰ ਗਏ।
ਗੱਭਰੂ ਪੁੱਤ ਹਜ਼ਾਰਾਂ ਮਰ ਗਏ।
ਮੱਚੀਆਂ ਹਾਹਾਕਾਰਾਂ ਨੇ।
ਜਾਂਦੀਆਂ ਕੱਟਣ ਦੇ ਲਈ ਬੰਧਨ,
ਸੀ ਸੱਚੀਆਂ ਸਰਕਾਰਾਂ ਨੇ।

2

ਰੁਲ ਗਈ ਸਰੂਆਂ ਜਹੀ ਜਵਾਨੀ।
ਵਿਲ੍ਹਕੇ ਕੋਈ ਅੱਖ ਮਸਤਾਨੀ।
ਬਾਬਾ ਤੂੰ ਬਣ ਦਿਲ ਦਾ ਜਾਨੀ।
ਜ਼ੁਲਮ ਨੂੰ ਹੋੜ ਦਾਤਾ ਜੀ।
ਜਾ ਰਹੇ ਰੱਬੀ ਰੰਗ ਵਿਚ ਰੱਤੇ,
ਬੰਦੀ-ਛੋੜ ਦਾਤਾ ਜੀ।

3

ਬੰਨ੍ਹ ਲਏ ਬੱਚੇ, ਬੁੱਢੜੇ, ਨਾਰਾਂ।
ਰੋਵਣ ਸੋਹਲ ਜਿਹੀਆਂ ਮੁਟਿਆਰਾਂ।
ਕੋਈ ਨਾ ਸੁਣਦਾ ਕੂਕ ਪੁਕਾਰਾਂ।
ਕਿਸਮਤ ਦਿੱਤੀਆਂ ਹਾਰਾਂ ਨੇ।
ਜਾਂਦੀਆਂ ਕੱਟਣ ਦੇ ਲਈ ਬੰਧਨ,
ਸੀ ਸੱਚੀਆਂ ਸਰਕਾਰਾਂ ਨੇ।

4

ਦੌਲਤਾਂ ਧਰਤੀ ਵਿਚੋਂ ਪੁੱਟੀਆਂ।
ਰੱਜ ਕੇ ਦੁਸ਼ਟਾਂ ਇੱਜ਼ਤਾਂ ਲੁੱਟੀਆਂ।
ਕਲੀਆਂ ਤੋੜ ਮਰੋੜ ਕੇ ਸੁੱਟੀਆਂ।
ਸਤ ਕਈ ਤੋੜ ਦਾਤਾ ਜੀ।
ਜਾ ਰਹੇ ਰੱਬੀ ਰੰਗ ਵਿਚ ਰੱਤੇ,
ਬੰਦੀ-ਛੋੜ ਦਾਤਾ ਜੀ।

5



Scanned by CamScanner

ਰੱਜ ਕੇ ਮੁਗ਼ਲਾਂ ਕਰੀ ਖੁਆਰੀ।
ਸਿਰ 'ਤੇ ਬੋਝ ਚੁਕਾਏ ਭਾਰੀ।
ਛਮਕਾਂ ਵੱਜਣ ਵਾਰੋ ਵਾਰੀ।
ਕੋਈ ਨਾ ਲੈਂਦਾ ਸਾਰਾਂ ਨੇ।
ਜਾਂਦੀਆਂ ਕੱਟਣ ਦੇ ਲਈ ਬੰਧਨ,
ਸੀ ਸੱਚੀਆਂ ਸਰਕਾਰਾਂ ਨੇ।

6

ਕਲ੍ਹ ਜੋ ਮਹਿਲੀਂ ਹੁਕਮ ਚਲਾਵਣ।
ਅੱਜ ਨਾ ਡਰਦੇ ਅੱਖ ਉਠਾਵਣ।
ਮਾਰਾਂ ਸਹਿੰਦੇ ਪਏ ਕੁਰਲਾਵਣ।
ਡਿੱਗਦੇ ਬੋਹੜ ਦਾਤਾ ਜੀ।
ਜਾ ਰਹੇ ਰੱਬੀ ਰੰਗ ਵਿਚ ਰੱਤੇ,
ਬੰਦੀ-ਛੋੜ ਦਾਤਾ ਜੀ।

7

ਵਿਲ੍ਹਕਣ ਪਏ ਭੈਣਾਂ ਦੇ ਵੀਰੇ।
ਰੋਵਣ ਕਈ ਮਾਵਾਂ ਦੇ ਹੀਰੇ।
ਕੀਤਾ ਕੀ ਤੱਤੀਏ ਤਕਦੀਰੇ।
ਪੈਂਦੇ ਵੈਣ ਹਜ਼ਾਰਾਂ ਨੇ।
ਜਾਂਦੀਆਂ ਕੱਟਣ ਦੇ ਲਈ ਬੰਧਨ,
ਸੀ ਸੱਚੀਆਂ ਸਰਕਾਰਾਂ ਨੇ।

8

ਲਾਹੁਣ ਲਈ ਗਲੋਂ ਗ਼ੁਲਾਮੀ ਜੂਲੇ।
ਸੋਹਲ ਜਿਸਮ ਫੁੱਲਾਂ ਤੋਂ ਕੂਲੇ।
ਝੱਲਣ ਦੁੱਖ ਸੀਸ ਦੇ ਦੂਲੇ।
ਨਾ ਜਾਵਣ ਛੋੜ ਦਾਤਾ ਜੀ।
ਜਾ ਰਹੇ ਰੱਬੀ ਰੰਗ ਵਿਚ ਰੱਤੇ,
ਬੰਦੀ-ਛੋੜ ਦਾਤਾ ਜੀ।

9

ਧੌਣਾਂ ਜੇਤੂਆਂ ਸਾਹਵੇਂ ਝੁਕੀਆਂ।
ਜਿੰਦਾਂ ਦੇਹਾਂ ਵਿਚੋਂ ਮੁੱਕੀਆਂ।



Scanned by CamScanner

ਜਾਪਣ ਜਿੰਦ ਕਿਆਰੀਆਂ ਸੁੱਕੀਆਂ।
ਫੁੱਲ ਬਣੇ ਅੱਜ ਖਾਰਾਂ ਨੇ।
ਜਾਂਦੀਆਂ ਕੱਟਣ ਦੇ ਲਈ ਬੰਧਨ,
ਸੀ ਸੱਚੀਆਂ ਸਰਕਾਰਾਂ ਨੇ।

10

ਚੁੱਕ ਕੇ ਪੰਡ ਸੀਸ 'ਤੇ ਭਾਰੀ।
'ਗੁਰਮੁਖ' ਜਾ ਰਹੇ ਨੇ ਨਿਰੰਕਾਰੀ।
ਕਰਨੀ ਜਿਨ੍ਹਾਂ ਦੂਰ ਬੀਮਾਰੀ।
ਜੱਗ ਦਾ ਕੋਹੜ ਦਾਤਾ ਜੀ।
ਜਾ ਰਹੇ ਰੱਬੀ ਰੰਗ ਵਿਚ ਰੱਤੇ,
ਬੰਦੀ-ਛੋੜ ਦਾਤਾ ਜੀ।

ਜਦੋਂ ਮੇਰੇ ਦਾਤੇ ਨੇ ਵਜਦ ਵਿਚ ਆ ਕੇ ਸ਼ਬਦ ਗਾਵਿਆ ਤਾਂ ਸਾਰੇ ਕੈਂਪ ਵਿਚ ਹੀ ਚੁੱਪ ਵਰਤ ਗਈ। ਇਹ ਸਭ ਕੁਝ ਵੇਖ ਕੇ ਜਰਨੈਲ ਮੀਰ ਖ਼ਾਨ ਦੇ ਦਿਲ 'ਤੇ ਗਹਿਰਾ ਅਸਰ ਹੋਇਆ। ਕੈਂਪ ਵਿਚ ਚੱਕੀਆਂ ਬੀੜ ਕੇ ਸਭ ਨੂੰ ਆਟਾ ਪੀਹਣ ਲਈ ਦਿੱਤਾ ਗਿਆ। ਮੇਰੇ ਬਾਬੇ ਨੂੰ ਵੀ ਇਕ ਚੱਕੀ ਦਿੱਤੀ ਗਈ। ਜਿਹਨਾਂ ਨੇ ਆਪਣੇ ਹੱਥੀਂ ਘੜੇ 'ਚੋਂ ਕਦੇ ਪਾਣੀ ਨਹੀਂ ਸੀ ਪੀਤਾ, ਜਦੋਂ ਚੱਕੀ ਜ਼ੋਰ ਨਾਲ ਨਾ ਚਲਾ ਸਕੀਆਂ ਤਾਂ ਛਮਕਾਂ ਦੀ ਮਾਰ ਪੈਂਦੀ ਹੈ। ਰੋਣ ਕੁਰਲਾਉਣ 'ਤੇ ਜ਼ਾਲਮ ਛੇੜਖ਼ਾਨੀਆਂ ਕਰਦੇ ਹਨ ਤਾਂ ਮੇਰੇ ਹਜ਼ੂਰ ਨੇ ਰੱਬ ਨੂੰ ਵੀ ਤਾਹਨਾ ਦੇਣ ਤੋਂ ਗੁਰੇਜ਼ ਨਹੀਂ ਕੀਤਾ। ਮੀਰ ਖ਼ਾਨ ਭੱਜਾ ਬਾਬਰ ਬਾਦਸ਼ਾਹ ਕੋਲ ਪੁੱਜਾ ਤੇ ਕਿਹਾ, "ਬਾਦਸ਼ਾਹ! ਬਹੁਤ ਵੱਡੀ ਗ਼ਲਤੀ ਹੋ ਗਈ ਹੈ। ਬੱਧੀਆਂ ਹੋਈਆਂ ਢੱਕਾਂ ਵਿਚ ਕੋਈ ਰੱਬੀ ਰੂਪ ਮਹਾਨ ਫ਼ੱਕਰ ਵੀ ਆਪਾਂ ਬੰਨ੍ਹ ਲਿਆਂਦਾ ਹੈ। ਉਸ ਨੇ ਨਰਾਜ਼ ਹੋ ਕੇ ਕੁਝ ਕਹਿ ਦਿੱਤਾ ਤਾਂ ਤੇਰਾ ਰਾਜ-ਭਾਗ ਤਬਾਹ ਹੋ ਜਾਵੇਗਾ। ਚਲੋ, ਉਹਦੇ ਚਰਨ ਪਕੜ ਕੇ ਮੁਆਫ਼ੀ ਮੰਗ ਲਉ।" ਡਰਦਾ ਹੋਇਆ ਬਾਦਸ਼ਾਹ ਉਸ ਥਾਂ 'ਤੇ ਪੁੱਜਾ ਜਿਥੇ ਨਿਰੰਕਾਰੀ ਜੋਤ ਦਰਦ ਭਰੀ ਆਵਾਜ਼ ਵਿਚ ਗਾ ਰਹੀ ਸੀ:

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦੁ ਨ ਆਇਆ॥



Scanned by CamScanner

ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥

ਐਸੇ ਦਿਲ ਨੂੰ ਵਿੰਨ੍ਹਣ ਵਾਲੇ ਬੋਲ ਸੁਣ ਕੇ ਬਾਬਰ ਬਾਦਸ਼ਾਹ ਪੂਰੀ ਤਰ੍ਹਾਂ ਕੰਬ ਗਿਆ। ਉਹ ਸੋਚਣ 'ਤੇ ਮਜਬੂਰ ਹੋ ਗਿਆ ਕਿ ਜਿਹੜਾ ਖ਼ੁਦਾ ਨੂੰ ਐਡਾ ਵੱਡਾ ਸੱਚ ਕਹਿ ਸਕਦਾ ਹੈ, ਮੈਂ ਇਸ ਦੇ ਅੱਗੇ ਕੀ ਚੀਜ਼ ਹਾਂ। ਸੋ ਬਾਬਰ ਨੇ ਚਰਨਾਂ 'ਤੇ ਝੁਕ ਕੇ, ਹੱਥ ਜੋੜ ਕੇ ਬੇਨਤੀ ਕੀਤੀ, "ਹੇ ਵੱਲੀ ਅੱਲ੍ਹਾ! ਮੇਰੀਆਂ ਗ਼ਲਤੀਆਂ ਮੁਆਫ਼ ਕਰ ਕੇ, ਰਹਿਮਤ ਕਰ ਕੇ ਕੋਈ ਸੇਵਾ ਬਖ਼ਸ਼ ਕੇ ਮੇਰੀ ਸਲਾਮਤੀ ਲਈ ਅਸੀਸ ਦਿਉ।"

ਹਜ਼ੂਰ ਨੇ ਨੇਤਰ ਖੋਲ੍ਹ ਕੇ ਤੱਕਿਆ, ਦੁਨੀਆਂ ਨੂੰ ਜਿੱਤਣ ਦਾ ਦਾਅਵਾ ਕਰਨ ਵਾਲਾ ਬਾਬਰ ਬਾਦਸ਼ਾਹ ਹੱਥ ਬੰਨ੍ਹ ਕੇ ਖੜਾ ਹੈ ਤਾਂ ਮੇਰੇ ਗੁਰਦੇਵ ਬੋਲੇ, "ਐ ਬਾਦਸ਼ਾਹ! ਅੱਲਾਹ ਦੀ ਦਰਗਾਹ ਵਿਚ ਸਭ ਦਾ ਲੇਖਾ ਹੋਣਾ ਹੈ। ਜਿਹਨਾਂ ਨੇ ਤੇਰੇ ਸਾਹਵੇਂ ਹੱਥ ਨਹੀਂ ਸੀ ਚੁੱਕਿਆ, ਤੇਰੇ ਫ਼ੌਜੀਆਂ ਨੇ ਉਹਨਾਂ ਮਾਸੂਮ ਬਾਲਾਂ ਅਤੇ ਅਬਲਾ ਕੰਜਕਾਂ ਨੂੰ ਵੀ ਨਹੀਂ ਬਖ਼ਸ਼ਿਆ। ਇੰਨੇ ਜ਼ੁਲਮ ਕਰ ਕੇ ਕਿਹੜਾ ਮੂੰਹ ਲੈ ਕੇ ਜਾਵੇਂਗਾ?"

ਇਹ ਖਰੀਆਂ-ਖਰੀਆਂ ਸੁਣ ਕੇ ਕੰਬਦਾ ਹੋਇਆ ਬਾਬਰ ਚਰਨਾਂ 'ਤੇ ਢਹਿ ਕੇ ਮਾਫ਼ੀ ਮੰਗ ਰਿਹਾ ਸੀ। ਮੇਰੇ ਪਾਤਸ਼ਾਹ ਨੇ ਕਿਹਾ, "ਬਾਬਰ! ਸਾਰੇ ਬੱਧਿਆਂ ਹੋਇਆਂ ਨੂੰ ਉਹਨਾਂ ਦੇ ਮਾਲ ਸਮੇਤ ਰਿਹਾਅ ਕਰ ਕੇ ਅਤੇ ਅੱਗੇ ਤੋਂ ਪਾਪਾਂ ਤੋਂ ਤੋਬਾ ਕਰ। ਰਾਜ-ਭਾਗ ਉਨਾ ਚਿਰ ਰਹਿੰਦੇ ਹਨ ਜਦ ਤਕ ਇਨਸਾਫ਼ ਰਹੇ। ਜ਼ੁਲਮ ਕਰਨ 'ਤੇ ਸਭ ਕੁਝ ਜਾਂਦਾ ਰਹਿੰਦਾ ਹੈ।" ਮੇਰੇ ਪਾਤਸ਼ਾਹ ਨੇ ਬਾਬਰ ਨੂੰ ਗਿਆਨ ਦੇ ਤੀਰ ਮਾਰ ਕੇ ਇਉਂ ਸਿੱਧਾ ਕੀਤਾ:

### ਦੋਤਾਰਾ

1

ਫਲ ਕੀਤੇ ਕਰਮਾਂ ਦਾ
ਪੈਂਦਾ ਅੰਤ ਬਾਦਸ਼ਾਹ ਪਾਉਣਾ।
ਇਹ ਫ਼ਰਜ਼ ਅਦਾਲਤ ਦਾ
ਹਰ ਦੇ ਨਾਲ ਇਨਸਾਫ਼ ਕਮਾਉਣਾ।
ਦੁਖੀਆਂ ਦੀਆਂ 'ਸੀਸਾਂ ਲੈ
ਬੁੱਢੜੇ, ਬਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ਬਾਬਰ ਨੂੰ



Scanned by CamScanner

ਮਾੜੇ ਖ਼ਿਆਲ ਬਾਦਸ਼ਾਹ ਛੱਡ ਦੇ।

2

ਜੇ ਮਾਲਕ ਖ਼ੁਸ਼ ਰੱਖਣਾ
ਉਹਦੀ ਰਈਅਤ ਕਿਉਂ ਦੁਖਾਉਨੈਂ।
ਜੇ ਜ਼ਿੰਦਗੀ ਚਾਹੁੰਨਾ ਏਂ
ਫਿਰ ਹੱਥ ਸੱਪ ਦੇ ਖੁੱਡੇ ਕਿਉਂ ਪਾਉਨੈਂ।
ਜੋ ਪੁੱਠਾ ਰਾਹ ਦੱਸਦੇ,
ਮਨ ਦੇ ਖ਼ਿਆਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

3

ਛੱਡ ਹੇਰਾ ਫੇਰੀ ਨੂੰ
ਐਵੇਂ ਕੀ ਚੌਧਰ 'ਚੋਂ ਲੈਣਾ।
ਹਨ ਮੇਲ ਸਬੱਬਾਂ ਦੇ
ਤੈਨੂੰ ਵਾਰ ਵਾਰ ਨਹੀਂ ਕਹਿਣਾ।
ਜੋ ਰਾਗ 'ਚ ਰਲਦੇ ਨਹੀਂ,
ਐਸੇ ਤਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

4

ਜੇ ਤਾਜ ਤਖ਼ਤ ਮਿਲਿਆ,
ਦਸ ਕਿਉਂ ਲੋਕ ਬੇਦੋਸ਼ੇ ਮਾਰੇ।
ਜੋ ਤੁਸਾਂ ਨੇ ਕੀਤੇ ਨੇ,
ਭਾਉਂਦੇ ਨਹੀਂ ਕਾਦਰ ਨੂੰ ਕਾਰੇ।
ਬੰਦੇ ਬਦਨਾਮਾਂ ਦੇ,
ਬਹਿਣਾ ਨਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

5

ਜੋ ਬੱਚੇ ਮਾਰੇ ਨੇ,
ਤੇਰਾ ਕੀ ਸੀ ਉਹਨਾਂ ਗਵਾਇਆ।
ਨਿਰਦਈ ਹਾਕਮਾਂ ਦੇ
ਮੂਹਰੇ ਲੱਖ ਲੱਖ ਤਰਲਾ ਪਾਇਆ।



Scanned by CamScanner

ਜੋ ਜਗਤ ਪਸੰਦ ਨਹੀਂ
ਐਸੀ ਚਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

6

ਜੋ ਸਭ ਦਾ ਦਿਲ ਜਿੱਤੇ
ਕਿਉਂ ਨਹੀਂ ਐਸੇ ਕਦਮ ਉਠਾਉਂਦਾ।
ਹੱਥ ਬੱਧੇ ਗ਼ਰੀਬਾਂ ਦਾ,
ਤਰਲਾ ਕਿਉਂ ਤੈਨੂੰ ਨਹੀਂ ਭਾਉਂਦਾ।
ਸਭ ਮਰਦ ਤੀਵੀਆਂ ਦਾ
ਬਣ ਪ੍ਰਿਤਪਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

7

ਹੌਕਿਆਂ 'ਚੋਂ ਗੀਤ ਸੁਣੇ
ਪਾ ਕੇ ਤੇ ਕੋਇਲਾਂ ਨੂੰ ਫਾਹੀ।
ਖੰਭ ਤੋੜ ਕੇ ਮਰਜੂਗੀ
ਬੁਲਬੁਲ ਜੇ ਪਿੰਜਰੇ ਵਿਚ ਪਾਈ।
ਕਰ ਸੇਵਾ ਸੱਚਿਆਂ ਦੀ
ਕੁਲ ਪਲਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

8

ਕਿਉਂ ਤੈਨੂੰ ਸੁਣਦੇ ਨਹੀਂ
ਜਿਹੜੇ ਚੀਖ ਪੁਕਾਰਾਂ ਕਰਦੇ।
ਛੱਡ ਦੇ ਸਭ ਆਲਮ ਨੂੰ
ਫ਼ਾਰਮ ਅਕਲਮੰਦੀ ਦੇ ਭਰ ਦੇ।
ਜੋ ਸਾੜੇ ਪਬਲਿਕ ਨੂੰ,
ਹੱਥੋਂ ਮਸ਼ਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ... ...

9

ਗੱਲ ਮੰਨ ਲੈ 'ਜੋਗੀ' ਦੀ,
ਸਿਰ 'ਤੇ ਕਰਦੀ ਮੌਤ ਉਡੀਕਾਂ।



Scanned by CamScanner

ਜੇ ਮਿਲਿਆ ਤਖ਼ਤ ਹੈਂਢਾ
ਲਾਉਨੈਂ ਕਿਉਂ ਅਮਲਾਂ ਨੂੰ ਲੀਕਾਂ।
'ਗੁਰਮੁਖ' ਦੀਆਂ ਸੀਸਾਂ ਲੈ
ਲੁੱਟਿਆ ਮਾਲ ਬਾਦਸ਼ਾਹ ਛੱਡ ਦੇ।
ਕਿਹਾ ਗੁਰਾਂ ਨੇ ਬਾਬਰ ਨੂੰ
ਮਾੜੇ ਖ਼ਿਆਲ ਬਾਦਸ਼ਾਹ ਛੱਡ ਦੇ।

ਹਜ਼ੂਰ ਦਾ ਇਕ-ਇਕ ਸ਼ਬਦ ਬਾਬਰ ਦੇ ਦਿਲ ਵਿਚ ਤੀਰ ਬਣ ਕੇ ਵੱਜ ਰਿਹਾ ਸੀ। ਮੇਰੇ ਪਾਤਸ਼ਾਹ ਨੇ ਕਿਹਾ, "ਕਿਸੇ ਵੀ ਪੀਰ ਪੈਗ਼ੰਬਰ ਔਲੀਏ ਦੀ ਦੁਆ ਤੈਨੂੰ ਤੇਰੇ ਕੀਤੇ ਹੋਏ ਪਾਪਾਂ ਤੋਂ ਮੁਕਤੀ ਨਹੀਂ ਦਿਵਾ ਸਕਦੀ। ਜ਼ਰਾ ਝਾਤੀ ਮਾਰ ਕੇ ਵੇਖ ਖਾਂ, ਅੱਗੇ-ਪਿੱਛੇ ਕੋਈ ਵੱਡੇ ਤੋਂ ਵੱਡਾ ਛਤਰਪਤੀ ਰਾਜਾ ਇਥੇ ਕੋਈ ਰਿਹਾ ਵੀ ਹੈ?"

ਜ਼ਿੰਦਗੀ ਦੀ ਹਕੀਕਤ ਤੋਂ ਜਿਵੇਂ ਮੇਰੇ ਪਾਤਸ਼ਾਹ ਨੇ ਜਾਣੂ ਕਰਵਾਇਆ, ਉਸ ਸੱਚ ਨੂੰ ਗੁਰਮੁਖ ਸਿੰਘ ਐਮ.ਏ. ਨੇ ਇਉਂ ਬਿਆਨ ਕੀਤਾ ਹੈ:

ਨਵੀਨ ਦੋਤਾਰਾ

1

ਕੋਮਲ ਦਿਲ ਪਿਘਲ ਗਿਆ,
ਵਹਿੰਦੇ ਵੇਖ ਲਹੂ ਦੇ ਸਾਗਰ।
ਨਾਨਕ ਨਿਰੰਕਾਰੀ ਨੇ,
ਕੀਤਾ ਸ਼ਾਹ ਨੂੰ ਸੱਚ ਉਜਾਗਰ। ਮੰਨ ਲੈ ਕਹਿਣਾ
ਚੰਦ ਰੋਜ਼ ਦਾ ਮੇਲਾ ਹੈ,
ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

2

ਕਾਹਦੇ ਲਈ ਪਾਪ ਕਰੇ
ਬਾਦਸ਼ਾਹ ਅੰਦਰ ਝਾਤੀ ਪਾ ਲੈ।
ਖੋਹ ਹੀਰੇ ਮਾਵਾਂ ਦੇ,
ਕਿੰਨੇ ਘਰਾਂ 'ਚ ਵੈਣ ਪੁਵਾਲੈ। ਸੱਚ ਹਾਂ ਕਹਿੰਦੇ।
ਪਰਜਾ ਨੂੰ ਦੁੱਖ ਦਿੱਤਿਆਂ,
ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।



Scanned by CamScanner

3

ਬਣ ਜੇਤੂ ਦੁਨੀਆਂ ਦਾ,

ਮਾਰੇਂ ਦੁਖੀ ਦਿਲਾਂ 'ਤੇ ਚੋਟਾਂ।

ਕਿਸੇ ਨਾਲ ਨਾ ਨਿਭਣਾ ਹੈ,

ਧਰਤੀ, ਦੌਲਤ, ਕਿਲ੍ਹਿਆਂ, ਕੋਟਾਂ। ਆਖ਼ਰ ਢਹਿਣਾ।

ਚੰਦ ਰੋਜ਼ ਦਾ ਮੇਲਾ ਹੈ,

ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

4

ਢਾਹ ਢਾਰੇ ਦੁਖੀਆਂ ਦੇ,

ਜਿਹੜੇ ਆਪਣੇ ਮਹਿਲ ਬਣਾਵਣ।

ਕਦੇ ਸੁਖ ਹੰਢਾਉਂਦੇ ਨਹੀਂ,

ਜਿਹੜੇ ਮਾੜਿਆਂ ਤਾਈਂ ਸਤਾਵਣ। ਐਵੇਂ ਹੀ ਖਹਿੰਦੇ।

ਪਰਜਾ ਨੂੰ ਦੁੱਖ ਦਿੱਤਿਆਂ,

ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

5

ਕੀ ਜ਼ੋਰ ਹਕੂਮਤ ਦਾ,

ਇਥੋਂ ਤੁਰ ਗਏ ਕਈ ਸਿਕੰਦਰ।

ਸੂਰਜ ਵਤ ਰਾਵਣ ਸੀ,

ਛੱਡ ਗਿਆ ਸੋਨੇ ਦੇ ਕਈ ਮੰਦਰ। ਬਸ ਟਟਹਿਣਾ।

ਚੰਦ ਰੋਜ਼ ਦਾ ਮੇਲਾ ਹੈ,

ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

6

ਅੱਖਾਂ ਦੇ ਵੇਖਦਿਆਂ ਹੀ,

ਕੇਤੀ ਗਈ ਛੱਡ ਕੇ ਦੁਨੀਆਂ।

ਰੰਗ ਰੌਣਕ ਮਹਿਲਾਂ ਦੀ,

ਵੱਜਦੀਆਂ ਜੋ ਸ਼ਹਿਨਾਈਆਂ ਧੁਨੀਆਂ। ਖੌਰੂ ਪੈਂਦੇ।

ਪਰਜਾ ਨੂੰ ਦੁੱਖ ਦਿੱਤਿਆਂ,

ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

7

ਲਹੂ ਡੋਲ੍ਹ ਬੇਦੋਸ਼ਿਆਂ ਦਾ,

ਤੇਰਾ ਦਿਲ ਰਤਾ ਨਾ ਡੋਲਿਆ।



Scanned by CamScanner

ਕਿੰਨੀਆਂ ਸਤਵੰਤੀਆਂ ਦਾ,

ਸੋਚ ਲੈ ਰਾਜ-ਭਾਗ ਤੂੰ ਖੋਹ ਲਿਆ। ਵਿਲਕਣ ਭੈਣਾਂ।

ਚੰਦ ਰੋਜ਼ ਦਾ ਮੇਲਾ ਹੈ,

ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

8

ਇਕ ਪਲ ਦੀ ਖ਼ਬਰ ਨਹੀਂ,

ਐਵੇਂ ਬੰਨ੍ਹੇਂ ਕੂੜ ਦੇ ਦਾਅਵੇ।

ਸੱਚ ਨੇਕੀ ਧਰਮ ਬਿਨਾਂ,

ਪਿੱਛੋਂ ਰਹਿ ਜਾਂਦੇ ਪਛਤਾਵੇ। ਉੱਠਦੇ ਬਹਿੰਦੇ।

ਪਰਜਾ ਨੂੰ ਦੁੱਖ ਦਿੱਤਿਆਂ,

ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

9

ਜੇ ਤਗੜਾ ਤਗੜੇ ਨੂੰ,

ਮਾਰੇ ਰਤਾ ਗਿਲਾ ਨਹੀਂ ਕੋਈ।

ਕਮਜ਼ੋਰ 'ਤੇ ਵਾਰ ਕਰੇ,

ਕਾਹਦਾ ਸੂਰਾ ਮਿਲੇ ਨਾ ਢੋਈ। ਕੀ ਹੈ ਮਹਿਣਾ।

ਚੰਦ ਰੋਜ਼ ਦਾ ਮੇਲਾ ਹੈ,

ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

10

ਚਿਖਾ ਦੀ ਅਗਨੀ 'ਚੋਂ,

ਮਿਲਦਾ ਨਿੱਘ ਕਦੇ ਵੀ ਨਾਹੀਂ।

ਕਿਉਂ ਤੈਨੂੰ ਸੁਣੀਆਂ ਨਾ,

ਰੋਂਦੇ ਮਜ਼ਲੂਮਾਂ ਦੀਆਂ ਆਹੀਂ। ਹੰਝੂ ਵਹਿੰਦੇ।

ਪਰਜਾ ਨੂੰ ਦੁੱਖ ਦਿੱਤਿਆਂ,

ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

11

ਜ਼ਰਾ ਤੱਕ ਯਤੀਮਾਂ ਨੂੰ,

ਵੇਂਹਦੇ ਸੋਹਲ ਜੋ ਲਾ-ਲਾ ਨੀਝਾਂ।

ਝੋਕੀਆਂ ਵਿਚ ਅਗਨੀ ਦੇ,

ਕਿੰਨੇ ਨਿਰਦੋਸ਼ਾਂ ਦੀਆਂ ਰੀਝਾਂ। ਮੰਗਣ ਲਹਿਣਾ।



Scanned by CamScanner

ਚੰਦ ਰੋਜ਼ ਦਾ ਮੇਲਾ ਹੈ,
ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

12

ਕਿੰਨੀਆਂ ਸਤਵੰਤੀਆਂ ਦੇ
ਤੇਰੇ ਬੁਰਛਿਆਂ ਨੇ ਸਤ ਲੁੱਟੇ।
ਕਿੰਨੇ ਸੋਹਲ ਮਾਸੂਮਾਂ ਦੇ
ਤਰਲੇ ਲੈਂਦਿਆਂ ਦੇ ਗਲ ਘੁੱਟੇ। ਰੋ ਰੋ ਕਹਿੰਦੇ।
ਪਰਜਾ ਨੂੰ ਦੁੱਖ ਦਿੱਤਿਆਂ,
ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

13

ਹੈ ਚਮਕ ਟਟਹਿਣੇ ਜਿਉਂ,
ਹੀਰੇ ਮੋਤੀ ਧਨ ਦੇ ਅੰਬਰ।
ਪਾਣੀ ਦੇ ਬੁਲਬੁਲੇ ਜਿਉਂ,
ਮਿਟ ਗਏ ਰਾਜੇ ਬਲੀ ਪੈਗੰਬਰ। ਦੁਖ ਪਿਆ ਸਹਿਣਾ।
ਚੰਦ ਰੋਜ਼ ਦਾ ਮੇਲਾ ਹੈ,
ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

14

ਦੁਖੀਆਂ ਦੇ ਜ਼ਖ਼ਮਾਂ ਤੇ,
ਐਸੀ ਪਿਆਰ ਦੀ ਮਲ੍ਹਮ ਲਗਾ ਲੈ।
ਪਛਤਾਵੇ ਹੰਝੂਆਂ ਨਾਲ,
ਖ਼ੂਨੀ ਦਾਗ਼ਾਂ ਭਾਈਂ ਮਿਟਾ ਲੈ। ਸਿੱਖਿਆ ਲੈਂਦੇ।
ਪਰਜਾ ਨੂੰ ਦੁੱਖ ਦਿੱਤਿਆਂ,
ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

15

ਬੇਬੱਸ ਨਿਤਾਣਿਆਂ ਤੋਂ,
ਖੋਹ ਕੇ ਧਨ ਪਦਾਰਥ ਹੀਰੇ।
ਘਰ ਲੁੱਟ ਹਜ਼ਾਰਾਂ ਦੇ,
ਏਨੇ ਕੱਠੇ ਕਰੇ ਜ਼ਖ਼ੀਰੇ। ਦੌਲਤ ਗਹਿਣਾ।
ਚੰਦ ਰੋਜ਼ ਦਾ ਮੇਲਾ ਹੈ,
ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।



Scanned by CamScanner

16

ਬਾਹੂ ਬਲ ਮਾਣ ਉੱਤੇ,
ਤੈਨੂੰ ਮੋੜ੍ਹ ਖ਼ੁਦਾ ਦਾ ਭੁੱਲਿਆ।
ਕੇਵੇਂ ਸੌਖਾ ਮਾਫ਼ ਹੋਏ,
ਏਨਾ ਖ਼ੂਨ ਮਣਾਂ-ਮੂੰਹ ਡੁੱਲ੍ਹਿਆ। ਸਿਰ ਗਏ ਲਹਿੰਦੇ।
ਪਰਜਾ ਨੂੰ ਦੁੱਖ ਦਿੱਤਿਆਂ,
ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

17

ਰੱਬ ਸ਼ਕਤੀ ਬਖ਼ਸ਼ੀ ਸੀ,
ਵਰਤਦੋਂ ਲੋਕ ਭਲਾਈ ਖ਼ਾਤਰ।
ਬੰਨ੍ਹ ਪੰਡਾਂ ਪਾਪ ਦੀਆਂ,
ਖੁੰਝ ਗਿਆ ਅਸਲ ਨਿਸ਼ਾਨਾ ਚਾਤਰ। ਮੰਨਿਆ ਭੈ ਨਾ।
ਚੰਦ ਰੋਜ਼ ਦਾ ਮੇਲਾ ਹੈ,
ਸ਼ਾਹ ਜੀ ਬੈਠ ਕਿਸੇ ਨਹੀਂ ਰਹਿਣਾ।

18

ਧੰਨ ਲੁੱਟਿਆ ਸਭ ਵੰਡ ਦੇ,
ਕਰਦੇ ਸਭ ਦੀ ਹੁਣੇ ਰਿਹਾਈ।
ਅਬਲਾਂ ਦੀਆਂ ਅਸੀਸਾਂ ਲੈ,
'ਗੁਰਮੁਖ' ਹੋ ਜੇ ਰੱਬ ਸਹਾਈ। ਡਿਗਦੇ ਢਹਿੰਦੇ।
ਪਰਜਾ ਨੂੰ ਦੁੱਖ ਦਿੱਤਿਆਂ,
ਬਾਦਸ਼ਾਹ ਰਾਜ ਕਦੇ ਨਹੀਂ ਰਹਿੰਦੇ।

ਗੁਰਦੇਵ ਦਾ ਹੁਕਮ ਪਾ ਕੇ ਬਾਬਰ ਨੇ ਸਭ ਕੈਦੀ, ਉਹਨਾਂ ਦੇ ਲੁੱਟੇ ਹੋਏ ਮਾਲ ਸਮੇਤ ਰਿਹਾਅ ਕਰ ਦਿੱਤੇ। ਕੈਦੀ ਗੁਰਾਂ ਦੀ ਉਪਮਾ ਗਾਉਂਦੇ ਹੋਏ ਘਰਾਂ ਨੂੰ ਜਾ ਰਹੇ ਸਨ ਅਤੇ ਬਾਬਰ ਇਕ ਭਿਖਾਰੀ ਦੀ ਤਰ੍ਹਾਂ ਹਜ਼ੂਰ ਤੋਂ ਹਿੰਦੁਸਤਾਨ ਦੇ ਰਾਜ ਦੀ ਬਖ਼ਸ਼ਿਸ਼ ਮੰਗ ਰਿਹਾ ਸੀ।

ਮੇਰੇ ਪਾਤਸ਼ਾਹ ਨੇ ਕਿਹਾ, "ਐ ਬਾਦਸ਼ਾਹ! ਬਾਦਸ਼ਾਹੀ ਮਿਲ ਤਾਂ ਜਾਏਗੀ, ਪਰ ਰਹੇਗੀ ਓਨਾ ਚਿਰ, ਜਿੰਨਾ ਚਿਰ ਅਦਲ ਕਮਾਵੇਂਗਾ। ਰਾਜਾ ਬੇਕਿਰਕ ਕਸਾਈ ਧੱਕੇਬਾਜ਼ ਨਹੀਂ, ਧਰਮੀ ਤੇ ਨਿਆਈਂ ਹੋਣਾ ਚਾਹੀਦਾ ਹੈ।"

ਇਹ ਹੈ ਮੇਰੇ ਬੰਦੀ-ਛੋੜ ਦਾ ਮਹਾਨ ਪਰਉਪਕਾਰੀ ਕਾਰਜ।



Scanned by CamScanner

# ਦਸਮੇਸ਼ ਆਗਮਨ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਤੇਗ ਬਹਾਦਰ ਨੌਵੇਂ ਪਾਤਸ਼ਾਹ ਜੀ ਦੇ ਗ੍ਰਹਿ ਵਿਖੇ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖੋਂ ਪੋਹ ਸੁਦੀ ਸਤਵੀਂ, 23 ਪੋਹ 1723 ਬਿਕਰਮੀ (22 ਦਸੰਬਰ 1666 ਈਸਵੀ) ਨੂੰ ਪਟਨਾ ਸਾਹਿਬ ਦੀ ਧਰਤੀ ਉੱਤੇ ਹੋਇਆ। ਗੁਰੂ ਤੇਗ਼ ਬਹਾਦਰ ਜੀ ਦੇ ਹੁਕਮ ਉੱਤੇ ਆਪ ਜੀ ਦਾ ਨਾਂ 'ਗੋਬਿੰਦ ਰਾਏ' ਰੱਖਿਆ ਗਿਆ। ਸਤਿਗੁਰਾਂ ਦੇ ਆਗਮਨ ਸਮੇਂ ਸਾਰੇ ਪਾਸੇ ਇਕ ਖ਼ੁਸ਼ੀ ਦੀ ਲਹਿਰ ਦੌੜ ਗਈ। ਪੱਤਝੜ ਵਿਚ ਬਹਾਰ ਆ ਗਈ, ਕੁਦਰਤ ਮੌਲ ਉੱਠੀ, ਸਾਰੀ ਕਾਇਨਾਤ ਹੀ ਖ਼ੁਸ਼ੀ ਵਿਚ ਝੂਮ ਉੱਠੀ। ਦੀਨ ਦੁਖੀ ਦੇ ਰਾਖੇ, ਮਜ਼ਲੂਮਾਂ ਨੂੰ ਢਾਰਸ ਦੇਣ ਵਾਲੇ ਸਭ ਮਨੁੱਖਤਾ ਨੂੰ ਸੱਚਾ ਉਪਦੇਸ਼ ਦੇਣ ਵਾਲੇ ਮਹਾਨ ਯੁਗ ਪੁਰਸ਼ ਰਹਿਬਰ ਦੇ ਆਉਣ 'ਤੇ ਸੰਸਾਰ ਉੱਤੇ ਇਉਂ ਜੈ ਜੈਕਾਰਾਂ ਹੋਈਆਂ :

ਕਮਾਨੀ

1

ਜਦ ਸੀ ਘਟਾ ਜ਼ੁਲਮ ਦੀ ਛਾਈ,
ਬੇੜੀ ਹਿੰਦ ਭੰਵਰ ਵਿਚ ਆਈ।
ਮੱਚੀ ਘਰ ਘਰ ਵਿਚ ਦੁਹਾਈ,
ਕੋਈ ਨਾ ਸੁਣੇ ਪੁਕਾਰਾਂ ਨੇ।
ਚੜ੍ਹਿਆ ਚੰਨ ਪਟਨੇ ਵਿਚ ਸੋਹਣਾ,
ਹੋਈਆਂ ਜੈ-ਜੈਕਾਰਾਂ ਨੇ।

2

ਆਈ ਪੂਰਬ 'ਚੋਂ ਖ਼ੁਸ਼ਬੋਈ,
ਜਗਮਗ ਸਾਰੇ ਜੱਗ ਵਿਚ ਹੋਈ।
ਦੁਖੀਆਂ ਦੇ ਲਈ ਦੇਣ ਨੂੰ ਢੋਈ,
ਛਿੱਗਿਆਂ ਤਾਈਂ ਉਠਾਉਣ ਲਈ।



Scanned by CamScanner

ਆਇਆ ਯੁਗ ਪਲਟਾਊ ਯੋਧਾ,
ਗਲੋਂ ਗੁਲਾਮੀ ਲਾਹੁਣ ਲਈ।

3

ਨੈਣਾਂ ਵਿਚ ਇਲਾਹੀ ਮਸਤੀ,
ਖਿੜ ਗਈ ਨਾਲ ਨੂਰ ਦੇ ਵਸਤੀ।
ਤੱਕ ਕੇ ਪਾਕ ਮੁਕੱਦਸ ਹਸਤੀ,
ਗਈਆਂ ਖਿੜ ਗੁਲਜ਼ਾਰਾਂ ਨੇ।
ਚੜ੍ਹਿਆ ਚੰਨ ਪਟਨੇ ਵਿਚ ਸੋਹਣਾ,
ਹੋਈਆਂ ਜੈ-ਜੈਕਾਰਾਂ ਨੇ।

4

ਸੋਭਾ ਗੁਜਰੀ ਮਾਂ ਕੁੱਖ ਪਾਏ,
ਜਿਸਨੂੰ ਭਾਗ ਪ੍ਰੀਤਮ ਲਾਏ।
ਤੇਗ ਬਹਾਦਰ ਜੀ ਫੁਰਮਾਏ,
ਆਏ ਜ਼ੁਲਮ ਮਿਟਾਉਣ ਲਈ।
ਆਇਆ ਯੁਗ ਪਲਟਾਊ ਯੋਧਾ,
ਗਲੋਂ ਗੁਲਾਮੀ ਲਾਹੁਣ ਲਈ।

5

ਰਹਿਮਤ ਰੂਪੀ ਤੱਕ ਖ਼ਜ਼ਾਨੇ,
ਗੂੰਜੇ ਪੱਤਝੜ ਵਿਚ ਤਰਾਨੇ।
ਆ ਗਏ ਲੱਖਾਂ ਪ੍ਰੇਮ ਦੀਵਾਨੇ,
ਖ਼ਾਤਰ ਗੁਰੂ ਦੀਦਾਰਾਂ ਨੇ।
ਚੜ੍ਹਿਆ ਚੰਨ ਪਟਨੇ ਵਿਚ ਸੋਹਣਾ,
ਹੋਈਆਂ ਜੈ-ਜੈਕਾਰਾਂ ਨੇ।

6

ਮਾਨੋ ਅਰਸ਼ੋਂ ਅੰਮ੍ਰਿਤ ਵਰ੍ਹਦਾ,
ਸਾਰਾ ਜੱਗ ਪਿਆ ਸਿਜਦਾ ਕਰਦਾ।
ਆ ਗਿਆ ਵਾਰਸ ਹਿੰਦ ਦੇ ਘਰ ਦਾ,
ਜਾਂਦੀ ਲਾਜ ਬਚਾਉਣ ਲਈ।
ਆਇਆ ਯੁਗ ਪਲਟਾਊ ਯੋਧਾ,
ਗਲੋਂ ਗੁਲਾਮੀ ਲਾਹੁਣ ਲਈ।



Scanned by CamScanner

7

ਮੁਖ 'ਤੇ ਤੱਕ ਕੇ ਜਾਹੋ ਜਲਾਲ,
ਕੋਈ ਝੱਲ ਸਕੇ ਨਾ ਝਾਲ।
ਸਹਿਮੇ ਪਾਪੀ ਦੁਸ਼ਟ ਚੰਡਾਲ,
ਮੰਨੀਆਂ ਜਬਰ ਨੇ ਹਾਰਾਂ ਨੇ।
ਚੜ੍ਹਿਆ ਚੰਨ ਪਟਨੇ ਵਿਚ ਸੋਹਣਾ,
ਹੋਈਆਂ ਜੈ-ਜੈਕਾਰਾਂ ਨੇ।

8

ਨੂਰੀ ਚਿਹਰਾ ਡਲ੍ਹਕਾਂ ਮਾਰੇ,
ਕਿਹੜਾ ਗੁਰ ਦਾ ਤੇਜ ਸਹਾਰੇ।
ਲੱਖਾਂ ਸੂਰਜ ਚੰਨ ਸਿਤਾਰੇ,
ਝੁਕ ਗਏ ਦਰਸ਼ਨ ਪਾਉਣ ਲਈ।
ਆਇਆ ਯੁਗ ਪਲਟਾਊ ਯੋਧਾ,
ਗਲੋਂ ਗੁਲਾਮੀ ਲਾਹੁਣ ਲਈ।

9

ਹਿੰਦੂ ਮੋਮਨ ਤੇ ਸਿੱਖ ਭੌਰੇ,
ਕਰਨ ਪਤੰਗਿਆਂ ਵਾਂਗੂੰ ਦੌਰੇ।
ਕਹਿੰਦੇ ਕਾਜ ਅਸਾਂ ਦੇ ਸੌਰੇ,
ਗਈਆਂ ਬਦਲ ਨੁਹਾਰਾਂ ਨੇ।
ਚੜ੍ਹਿਆ ਚੰਨ ਪਟਨੇ ਵਿਚ ਸੋਹਣਾ,
ਹੋਈਆਂ ਜੈ-ਜੈਕਾਰਾਂ ਨੇ।

10

ਬਣ ਕੇ ਦੀਨ ਦੁਖੀ ਦੇ ਵਾਲੀ,
ਆਏ ਹਿੰਦ ਬਾਗ਼ ਦੇ ਮਾਲੀ।
ਕਰ ਕੇ ਦੁਖੀਆਂ ਦੀ ਰਖਵਾਲੀ,
ਬੇੜਾ ਬੰਨੇ ਲਾਉਣ ਲਈ।
ਆਇਆ ਯੁਗ ਪਲਟਾਊ ਯੋਧਾ,
ਗਲੋਂ ਗੁਲਾਮੀ ਲਾਹੁਣ ਲਈ।

11

ਆਏ ਸੰਤਾਂ ਤਾਈਂ ਉਭਾਰਨ,



Scanned by CamScanner

ਪਾਪੀ ਦੁਸ਼ਟਾਂ ਤਾਈਂ ਸੰਘਾਰਨ।
ਡੁੱਬਦੀ ਨਈਆ ਧਰਮੀ ਤਾਰਨ,
ਮੇਟਣ ਮਜ਼ਬ ਲਕਾਰਾਂ ਨੇ।
ਚੜ੍ਹਿਆ ਚੰਨ ਪਟਨੇ ਵਿਚ ਸੋਹਣਾ,
ਹੋਈਆਂ ਜੈ-ਜੈਕਾਰਾਂ ਨੇ।

12

ਦਾਦੀ ਨਾਨਕੀ ਸਦਕੇ ਜਾਵੇ,
ਮੋਹਰਾਂ ਵੰਡਦੀ ਖ਼ੁਸ਼ੀ ਮਨਾਵੇ।
'ਗੁਰਮੁਖ' ਹਰ ਕੋਈ ਖ਼ੁਸ਼ ਹੋ ਗਾਵੇ,
ਚਾਹੁੰਦਾ ਸੇਵ ਕਮਾਉਣ ਲਈ।
ਆਇਆ ਯੁਗ ਪਲਟਾਊ ਯੋਧਾ,
ਗਲੋਂ ਗ਼ੁਲਾਮੀ ਲਾਹੁਣ ਲਈ।

## ਬਾਲਾ ਪ੍ਰੀਤਮ ਦੇ ਬਾਲ ਚੋਜ

ਹਜ਼ੂਰ ਦੇ ਦਾਦੀ ਮਾਤਾ ਨਾਨਕੀ ਜੀ ਨੂੰ ਲੰਮੀ ਉਡੀਕ ਪਿੱਛੋਂ ਪੋਤਰੇ ਦਾ ਮੂੰਹ ਦੇਖਣਾ ਨਸੀਬ ਹੋਇਆ ਸੀ। ਉਹਨਾਂ ਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਮਾਤਾ ਜੀ ਸਭ ਵਧਾਈਆਂ ਦੇਣ ਵਾਲਿਆਂ ਦੀਆਂ ਝੋਲੀਆਂ ਭਰ ਕੇ ਭੇਜਦੇ। ਪਟਨਾ ਸਾਹਿਬ ਦੀ ਧਰਤੀ 'ਤੇ ਬੜੀਆਂ ਖ਼ੁਸ਼ੀਆਂ ਹੀ ਖ਼ੁਸ਼ੀਆਂ ਸਨ। ਇਧਰ ਪਿੰਡ 'ਠਸਕੇ' (ਹਰਿਆਣਾ) ਦੇ ਰਹਿਣ ਵਾਲਾ ਸੱਯਦ ਭੀਖਣ ਸ਼ਾਹ ਬੜਾ ਭਜਨੀਕ ਤੇ ਦੂਰਦਰਸ਼ੀ ਪੁਰਸ਼ ਇਕ ਦਿਨ ਬੰਦਗੀ ਵਿਚ ਲੀਨ ਬੈਠਾ ਹੋਇਆ ਸੀ। ਐਸੀ ਮਨ ਵਿਚ ਤਰੰਗ ਉੱਠੀ ਕਿ ਉਸ ਨੇ ਅਨੁਭਵ ਕੀਤਾ ਕਿ ਪੂਰਬ ਵਿਚ ਕੋਈ ਇਲਾਹੀ ਜੋਤ ਪ੍ਰਗਟ ਹੋਈ ਹੈ। ਐਸਾ ਪਿਆਰ ਵਿਚ ਭਿੱਜਿਆ ਕਿ ਉਸ ਨੇ ਚੜ੍ਹਦੇ ਵੱਲ ਨੂੰ ਸਿਜਦਾ ਕਰ ਦਿੱਤਾ। ਇਹ ਵੇਖ ਕੇ ਕਟੜਪੰਥੀ, ਤੰਗ ਦਿਲ ਚੇਲਿਆਂ ਨੇ ਬੜਾ ਬੁਰਾ ਮਨਾਇਆ ਤੇ ਕਿਹਾ, "ਪੀਰ ਜੀ ! ਕਿਤੇ ਭੰਗ ਦੇ ਪਿਆਲੇ ਤਾਂ ਨਹੀਂ ਪੀ ਲਏ, ਤੁਸੀਂ ਸ਼ਰ੍ਹਾ ਦੀ ਰਸਮ ਉਲਟਾ ਦਿੱਤੀ। ਮੋਮਨ ਲਹਿੰਦੇ ਵੱਲ ਨੂੰ ਹਜ਼ਰਤ ਮੁਹੰਮਦ ਸਾਹਿਬ ਨੂੰ ਸਿਜਦਾ ਕਰਦਾ ਹੈ। ਤੁਸੀਂ ਸਾਡੇ ਮੁਰਸ਼ਦ ਹੋ ਕੇ ਐਸਾ ਕਿਉਂ ਕੀਤਾ ?"

ਪੀਰ ਭੀਖਣ ਸ਼ਾਹ ਆਪਣੇ ਚੇਲਿਆਂ ਨੂੰ ਸਮਝਾ ਰਿਹਾ ਹੈ, "ਭਲੇ ਪੁਰਸ਼ੋ! ਚਿੰਤਾ ਨਾ ਕਰੋ, ਜਿਸ ਨੂੰ ਆਪਾਂ ਲਹਿੰਦੇ ਵਿਚ ਪੂਜਦੇ ਹਾਂ, ਉਹ ਹੁਣ ਚੜ੍ਹਦੇ



Scanned by CamScanner

ਵਿਚ ਮਾਂ ਗੁਜਰੀ ਦੀ ਕੁੱਖ ਨੂੰ ਭਾਗ ਲਾ ਕੇ ਗੁਰੂ ਤੇਗ ਬਹਾਦਰ ਦੇ ਘਰ ਪਟਨੇ ਵਿਚ ਆ ਗਿਆ ਹੈ।"

ਸੱਯਦ ਭੀਖਣ ਸ਼ਾਹ ਆਪਣੇ ਚੇਲਿਆਂ ਨੂੰ ਇਉਂ ਸਮਝਾ ਰਿਹਾ ਹੈ:

### ਦਵੱਈਆ

1

ਭੀਖਣ ਸ਼ਾਹ ਨੇ ਉਜੂ ਸਾਜ ਕੇ,
ਸੁਬ੍ਹਾ ਨਿਮਾਜ਼ ਗੁਜ਼ਾਰੀ।
ਚੜ੍ਹਦੇ ਵੱਲ ਨੂੰ ਸਿਜਦਾ ਕੀਤਾ,
ਬਾਤ ਜਾਣ ਕੇ ਸਾਰੀ।
ਪੁੱਛੀ ਜਦੋਂ ਹਕੀਕਤ ਚੇਲਿਆਂ,
ਭੀਖਣ ਸ਼ਾਹ ਫ਼ੁਰਮਾਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

2

ਕੱਠਾ ਹੋ ਕੇ ਚਹੁੰ ਜੁਗਾਂ ਦਾ,
ਪਟਣੇ ਆਇਆ ਚਾਨਣ।
ਕਾਮੇ ਤਾਈਂ ਉਭਾਰਨ ਆਇਆ,
ਜਾਬਰ ਤਾਹੀਂ ਰਾਨਣ।
ਇੱਜ਼ਤ ਦੀ ਹੋਊ ਨਾ ਬੇਇਜ਼ਤੀ,
ਖ਼ੁਸ਼ ਜੋਬਨ ਨਸ਼ਿਆਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

3

ਜਬਰ ਉੱਤੇ ਲੱਕ ਬੰਨ੍ਹੀ ਬੈਠੇ,
ਹਾਕਮ ਜੋ ਸਰਕਾਰੀ।
ਪਾਪ ਵੇਖ ਕੇ ਨੱਸ ਜਾਣਗੇ,
ਰੁਕ ਜੂ ਚੋਰ ਬਜ਼ਾਰੀ।
ਤਪਦੀ ਧਰਤੀ ਠੰਢੀ ਹੋ ਜੂ,
ਮਾਣ ਓਸ ਦੀ ਛਾਇਆ।



Scanned by CamScanner

ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

4

ਮੋਮਨ ਜਿਸ ਨੂੰ ਅੱਲ੍ਹਾ ਕਹਿੰਦੇ,
ਹਿੰਦੂ ਰਾਮ ਪੁਕਾਰਨ।
ਝੋਲੀ ਅੱਡ ਕੇ ਖੜ੍ਹੀ ਹੈ ਖ਼ਲਕਤ,
ਜਿਸ ਦੇ ਦਰ ਭਿਖਾਰਨ।
ਚੜ੍ਹਦੇ, ਲਹਿੰਦੇ, ਉੱਤਰ, ਦੱਖਣ,
ਸਭ ਓਸੇ ਦੀ ਮਾਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

5

ਪਲ ਦੇ ਅੰਦਰ ਜਿਸ ਦਾ ਛਾਇਆ,
ਕੁਲ ਦੁਨੀਆਂ 'ਤੇ ਛਾ ਗਿਆ।
ਉਹ ਬਾਲਕ ਦਾ ਰੂਪ ਧਾਰ ਕੇ,
ਵਿਚ ਪਟਨੇ ਦੇ ਆ ਗਿਆ।
ਗੱਲ ਨਿਖੇੜ ਦੇ ਦੱਸੂ ਕਹਿੰਦਾ,
ਖ਼ਲਕਤ ਵਿਚ ਖ਼ੁਦਾਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

6

ਜਿਥੇ ਪਏ ਮਜ਼੍ਹਬਾਂ ਦੇ ਝੇੜੇ,
ਸੱਚ ਨਹੀਂ ਉਥੇ ਰਹਿੰਦਾ।
ਅੰਦਰ ਕਪਟ ਜੋ ਪੜ੍ਹੇ ਨਿਮਾਜ਼ਾਂ,
ਕੂੜ ਖ਼ੁਦਾਵੰਦ ਕਹਿੰਦਾ।
ਏਥੇ ਮਜ਼੍ਹਬੀ ਠੇਕੇਦਾਰਾਂ,
ਐਵੇਂ ਵਿਤਕਰਾ ਪਾਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।



Scanned by CamScanner

7

ਹੋਸ਼ ਕਰੋ ਤੇ ਸੁਣੋ ਮੋਮਨੋ,
ਮਨ ਦਾ ਮਾਣ ਤਿਆਗੋ।
ਮੇਰੀ ਸੁਰਤੀ ਸੋਮਨ ਹੋ ਗਈ,
ਤੁਸੀਂ ਵੀ ਸੁੱਤਿਓ ਜਾਗੋ।
ਮੈਂ ਚੱਲਿਆ ਹਾਂ ਦਰਸ਼ਨ ਕਰਨੇ,
ਮੇਰੇ ਮਨ ਨੂੰ ਭਾਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

8

ਮੇਰੇ ਨਾਲ ਚਲੋ ਜਿਨ੍ਹ ਜਾਣਾ,
ਕਦਮ ਉਧਰ ਨੂੰ ਚੁੱਕੀਏ।
ਜਿਥੇ ਲੱਖਾਂ ਪੈਗੰਬਰ ਝੁਕਣੇ,
ਆਪਾਂ ਉਸ ਨੂੰ ਝੁਕੀਏ।
ਚੱਲ 'ਜੋਗੀ ਸਿੰਹਾਂ' ਦਰਸ਼ਨ ਕਰੀਏ,
ਕਰਤੇ ਖੇਲ ਰਚਾਇਆ।
ਜਿਸ ਦੀ ਨਿੱਤ ਨਮਾਜ਼ ਪੜ੍ਹੀਦੀ,
ਉਹ ਪਟਨੇ ਵਿਚ ਆਇਆ।

ਰੱਬੀ ਰੂਹ ਦੀ ਦੀਵਾਨੀ ਪਿਆਰ ਭਰੀ ਬੰਦਗੀ ਵਾਲੀ ਰੂਹ ਆਪਣੇ ਦੋ ਮੁਰੀਦਾਂ ਨੂੰ ਲੈ ਕੇ ਲੰਮੀਆਂ ਮੰਜ਼ਲਾਂ ਮਾਰ ਕੇ ਪਟਨੇ ਜਾ ਪਹੁੰਚੀ। ਜਿਸ ਕਮਰੇ ਵਿਚ ਸਤਿਗੁਰਾਂ ਦਾ ਆਗਮਨ ਹੋਇਆ, ਉਸ ਦੀ ਦਹਿਲੀਜ਼ 'ਤੇ ਨਮਸਕਾਰ ਕਰ ਕੇ ਆਸਣ ਜਮਾ ਕੇ ਬੈਠ ਗਿਆ। ਹਜ਼ੂਰ ਦੇ ਮਾਮਾ ਸ੍ਰੀ ਕਿਰਪਾਲ ਚੰਦ ਜੀ ਨੇ ਫ਼ੱਕਰ ਨੂੰ ਮਾਇਆ, ਕੱਪੜੇ ਅਤੇ ਭੋਜਨ ਦੇਣ ਲਈ ਕਿਹਾ ਤਾਂ ਸੱਯਦ ਨੇ ਕਿਹਾ, "ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ, ਸਿਰਫ਼ ਇਲਾਹੀ ਨੂਰ ਦਾ ਦੀਦਾਰ ਚਾਹੀਦਾ ਹੈ।"

ਮਾਮਾ ਜੀ ਨੇ ਸਮਝਾਇਆ ਕਿ ਜਿੰਨਾ ਚਿਰ ਨੌਵੇਂ ਪਾਤਸ਼ਾਹ ਬਾਲਕ ਦੇ ਦੀਦਾਰ ਨਹੀਂ ਕਰ ਲੈਂਦੇ, ਹੋਰ ਕਿਸੇ ਨੂੰ ਦਰਸ਼ਨ ਨਹੀਂ ਹੋ ਸਕਦੇ। ਸਾਈਂ ਜੀ ਨੇ ਕਿਹਾ ਜਿੰਨਾ ਚਿਰ ਦਰਸ਼ਨ ਨਹੀਂ, ਉਨਾ ਚਿਰ ਮੂੰਹ ਨੂੰ ਅੰਨ ਨਹੀਂ ਲਾਵਾਂਗੇ। ਦਾਦੀ, ਨਾਨਕੀ ਦੇ ਕਹਿਣ 'ਤੇ ਮਾਮਾ ਜੀ ਬਾਰ-ਬਾਰ ਸਾਈਂ ਜੀ



Scanned by CamScanner

ਨੂੰ ਸਮਝਾਉਂਦੇ ਹਨ ਕਿ ਜ਼ਿੱਦ ਨਾ ਕਰੋ, ਪ੍ਰਸ਼ਾਦਾ ਛਕ ਲਉ ਪਰ ਫ਼ੱਕਰ ਨਹੀਂ ਮੰਨਦਾ। ਇਸ ਤਰ੍ਹਾਂ ਸੋਲ੍ਹਾਂ ਪਹਿਰ ਹੋ ਗਏ। ਮਾਮਾ ਕਿਰਪਾਲ ਜੀ ਫਿਰ ਸਮਝਾ ਰਹੇ ਹਨ ਪਰ ਅਡੋਲ ਸਿਦਕਵਾਨ ਪੀਰ ਭੀਖਣ ਸ਼ਾਹ ਵਜਦ ਵਿਚ ਆ ਕੇ ਇਉਂ ਕਹਿ ਰਿਹਾ ਹੈ:

### ਨਵੀਨ ਕੋਰੜਾ

1

ਮੇਰੇ ਮਾਲਕਾ, ਮੈਂ ਆਜ਼ਜ਼ ਹਾਂ ਤੇਰੇ ਦੁਆਰੇ ਦਾ।
ਬਸ ਆਸਰਾ ਹੈ ਤੂੰ ਹੀ ਇਸ ਬੇ-ਸਹਾਰੇ ਦਾ।
ਬਸ ਕਰਨਾ ਦੀਦਾਰ ਤੇ ਪਿੱਛੇ ਨੂੰ ਭਾਉਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

2

ਸਾਈਂ ਆਖਦਾ ਕਰਾ ਦਿਉ ਦੀਦਾਰ ਯਾਰ ਦਾ।
ਅੱਖੀਂ ਵੇਖਾਂ ਕਿਹੜਾ ਡੁੱਬਿਆਂ ਦੇ ਬੇੜੇ ਤਾਰਦਾ।
ਅਸਾਂ ਦਿਲ ਤੋਂ ਭੁਲੇਖੇ ਵਾਲਾ ਭੂਤ ਲਾਹੁਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

3

ਨੂਰੀ ਅੱਲ੍ਹਾ ਦੀ ਝਲਕ ਦਾ ਭੁਲੇਖਾ ਪੈਂਦਾ ਏ।
ਜੇ ਨਾਂ ਵੇਖਾਂ ਮੇਰੇ ਮਨ 'ਚ ਭਰਮ ਰਹਿੰਦਾ ਏ।
ਓਨਾ ਚਿਰ ਨਾ ਅਸਾਂ ਨੇ ਮੁੱਖ ਅੰਨ ਲਾਉਣਾ ਏ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

4

ਸਾਨੂੰ ਯਾਰ ਦਾ ਦੁਆਰਾ ਚੰਗਾ ਹੈ ਕਬੂਲਣਾ।
ਅਸੀਂ ਕਿਸੇ ਦਾ ਨਹੀਂ ਚਾਹੁੰਦੇ ਹੁਕਮ ਅਦੂਲਣਾ।
ਸਾਥੋਂ ਰੁੱਸਿਆ ਜੇ ਮਾਹੀ ਨੱਚ ਕੇ ਮਨਾਉਣਾ ਏ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

5

ਸਾਡੀ ਜ਼ਿੱਦ ਨਹੀਂ ਇਹ ਮੰਗਣਾ ਵਸਲ ਖ਼ੈਰ ਹੈ।
ਸਦਾ ਤਾਬਿਆ 'ਚ ਰਹਿਣਾ ਇਹ ਫ਼ਕੀਰੀ ਲਹਿਰ ਹੈ।
ਸਾਈਂ ਕਰੇ ਜੋ ਕਬੂਲ ਕਦਮ ਉਠਾਉਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।



Scanned by CamScanner

6

ਸਾਨੂੰ ਮਾਇਆ ਦੀ ਨਹੀਂ ਲੋੜ ਪੁੱਜੇ ਹਾਂ ਦੀਦਾਰ ਨੂੰ।
ਆਪੇ ਲੈਣਗੇ ਬਖ਼ਸ਼ ਖ਼ਿਦਮਤਗਾਰ ਨੂੰ।
ਅਸੀਂ ਸ਼ਾਨ ਦਾ ਵਿਖਾਵਾ ਉੱਕਾ ਨਾ ਵਿਖਾਉਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

7

ਅਸਾਂ ਬਹੁਤ ਕੁਝ ਓਹਦੇ ਕੋਲੋਂ ਲੈਣਾ ਏ ਵੇਖਿਓ।
ਸੱਚ ਓਹਦੇ ਕੋਲੋਂ ਸਾਡੇ ਪੱਲੇ ਪੈਣਾ ਵੇਖਿਓ।
ਅਸੀਂ ਉਹਦੇ ਨਾਲ ਖ਼ਿਆਲ ਆਪਣਾ ਵਟਾਉਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

8

ਜੋ ਹੈ ਹਾਜ਼ਰਾ ਹਜ਼ੂਰ ਉਹ ਜ਼ਰੂਰ ਤੁੱਠੇਗਾ।
ਜਦੋਂ ਹੋ ਗਈ ਮਨਜ਼ੂਰ ਉਹ ਜ਼ਰੂਰ ਤੁੱਠੇਗਾ।
ਅਸੀਂ ਓਸ ਤੋਂ ਸਵਾਲ ਪੁੱਛਣਾ ਪੁਛਾਉਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

9

ਤੀਜਾ ਦਿਨ ਆ ਗਿਆ ਇਹੋ ਅਰਦਾਸ ਹੁੰਦੀ ਨੂੰ।
ਟਾਈਮ ਲੱਗਦਾ ਜ਼ਰੂਰ ਗੱਲ ਪਾਸ ਹੁੰਦੀ ਨੂੰ।
ਅਸਾਂ 'ਗੁਰਮੁਖੋ' ਇਹ 'ਜੋਗੀ' ਦਿਲ 'ਚ ਵਸਾਉਣਾ ਏਂ।
ਅਸੀਂ ਆਏ ਹਾਂ ਜੀ ਮਾਹੀ ਦਾ ਦੀਦਾਰ ਪਾਉਣਾ ਏਂ।

ਮਾਮਾ ਕਿਰਪਾਲ ਚੰਦ ਜੀ ਦੇ ਬਾਰ-ਬਾਰ ਸਮਝਾਉਣ 'ਤੇ ਵੀ ਪੀਰ ਦੇ ਨੇਤਰ ਬੰਦ, ਚਿਹਰਾ ਸ਼ਾਂਤ, ਦਿਲ ਟਿਕਾਉ ਵਿਚ, ਦ੍ਰਿੜ੍ਹ ਵਿਸ਼ਵਾਸ ਤੇ ਮਾਲਾ ਫੇਰੀ ਜਾ ਰਿਹਾ ਸੀ ਤੇ ਕਿਸੇ ਵੇਲੇ ਵਜਦ ਵਿਚ ਆ ਕੇ ਪੁਕਾਰ ਉੱਠਦਾ, "ਓ ਮੇਰੇ ਮਹਿਬੂਬ! ਦੀਦਾਰ ਦੀ ਤਲਬ ਹੈ।"

ਮਾਤਾ ਜੀ ਨੂੰ ਤਰਸ ਆ ਗਿਆ। ਆਖ਼ਰ ਦੀਦਾਰ ਦਾ ਪ੍ਰਬੰਧ ਕਰ ਦਿੱਤਾ ਗਿਆ। ਮਾਮਾ ਜੀ ਰੇਸ਼ਮੀ ਰੁਮਾਲਿਆਂ ਵਿਚ ਲਪੇਟ ਕੇ ਸਾਹਿਬਜ਼ਾਦੇ ਨੂੰ ਦੀਵਾਨ ਅਸਥਾਨ 'ਤੇ ਲੈ ਆਏ, ਜਿਥੇ ਬਾਕੀ ਸੰਗਤਾਂ ਦਰਸ਼ਨ ਕਰ ਕੇ ਨਿਹਾਲ ਹੋ ਰਹੀਆਂ ਸਨ। ਉਥੇ ਭੀਖਣ ਸ਼ਾਹ ਨੇ ਆਪਣੇ ਹੱਥਾਂ 'ਤੇ ਦੋ ਕੁੱਜੀਆਂ (ਇਕ ਵਿਚ ਦੁੱਧ ਤੇ ਇਕ ਵਿਚ ਪਾਣੀ) ਰੱਖ ਕੇ ਆਪਣੇ ਦਿਲ ਦੀ ਸ਼ੰਕਾ ਬਾਲ ਗੁਰੂ



Scanned by CamScanner

ਸਾਹਵੇਂ ਇਉਂ ਰੱਖੀ :

## ਦਵੱਈਆ

1

ਪੂਰਾ ਤੱਕ ਕੇ ਸਿਦਕ ਫ਼ਕਰ ਦਾ,
ਦਰਸ਼ਨ ਗਏ ਕਰਾਏ।
ਦੋ ਕੁੱਜੀਆਂ ਲੈ ਭੀਖਣ ਸ਼ਾਹ ਜੀ,
ਆਖਿਆ ਸੀਸ ਝੁਕਾਏ।
ਦਿਲ ਦੀ ਸ਼ੰਕਾ ਦੂਰ ਕਰ ਦਿਉ,
ਸੇਵਕ ਅਰਜ਼ ਗੁਜ਼ਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

2

ਅੱਜ ਹਿੰਦੂ ਮਜ਼ਲੂਮਾਂ ਉੱਤੇ,
ਜ਼ੁਲਮੀ ਬੱਦਲ ਛਾਏ।
ਧੱਕੇ ਦੇ ਨਾਲ ਜੰਞੂ ਲਹਿੰਦੇ,
ਹਾਕਮ ਜ਼ੁਲਮ ਕਮਾਏ।
ਮੰਝਧਾਰ ਵਿਚ ਫਸੀ ਇਹਨਾਂ ਦੀ,
ਕੌਣ ਜੋ ਨਈਆ ਤਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

3

ਹਾਹਾਕਾਰ ਪਾਪ ਦੀ ਮੱਚੀ,
ਸਾਰੇ ਭਾਰਤ ਅੰਦਰ।
ਅਰਬਾਂ ਦੀ ਲਾਗਤ ਨਾਲ ਉਸਰੇ,
ਢਾਹ ਦਿੱਤੇ ਸਭ ਮੰਦਰ।
ਭੰਨ ਤੋੜ ਕੇ ਮੂਰਤੀਆਂ ਸੱਭੇ,
ਰੱਜ ਕੇ ਕਹਿਰ ਗੁਜ਼ਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।



Scanned by CamScanner

4

ਚੱਲੇ ਹਨੇਰੀ ਕਤਲੋ ਗ਼ਾਰਤ,
ਅਰਜ਼ ਕੋਈ ਨਾ ਮੰਨੇ।
ਰਾਜ-ਮੱਦ ਦੇ ਨਸ਼ੇ 'ਚ ਆ ਕੇ,
ਹੋਏ ਤੁਅੱਸਬੀ ਅੰਨ੍ਹੇ।
ਕੌਣ ਜੋ ਡਿੱਗਦੀ ਧਰਮੀ ਛੱਤ ਨੂੰ,
ਥੰਮ੍ਹੀ ਦੇ ਖਲ੍ਹਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

5

ਜ਼ੁਲਮ ਦੀ ਚੱਕੀ ਵਿਚ ਪਿਸ ਰਹੀ,
ਰਈਅਤ ਦਰਦ ਰੰਞਾਣੀ।
ਰੋਵਣ ਅਬਲਾਂ ਇੱਜ਼ਤ ਲੁਟਾ ਕੇ,
ਕੋਈ ਨਾ ਸੁਣੇ ਕਹਾਣੀ।
ਛਾਤੀ ਦੇ ਨਾਲ ਲਾ ਕੇ ਕਿਹੜਾ,
ਤਪਦੇ ਹਿਰਦੇ ਠਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

6

ਜਬਰ ਜ਼ੋਰ ਦੀ ਹਰ ਥਾਂ ਉੱਤੇ,
ਚੱਲੇ ਬੱਸ ਕਹਾਣੀ।
ਕੌਣ ਜੋ ਮੱਚਦੇ ਭਾਂਬੜ ਉੱਤੇ,
ਪਾਏ ਰਹਿਮਤ ਦਾ ਪਾਣੀ।
ਧੌਲ ਧਰਮ 'ਤੇ ਭਾਰ ਪੈ ਗਿਆ,
ਕਿਹੜਾ ਛੱਟ ਉਤਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

7

ਬਾਦਸ਼ਾਹ ਨੇ ਰਾਜ ਦੀ ਖ਼ਾਤਰ,
ਖ਼ੂਨੀ ਵਹਿਣ ਵਗਾਏ।



Scanned by CamScanner

ਪੁੱਤਰੀ, ਭੈਣ ਤੇ ਬਾਪ ਆਪਣਾ,
ਪਕੜ ਜੇਲ੍ਹ ਵਿਚ ਪਾਏ।
ਸਿਰ ਦਾ ਤੋਹਫ਼ਾ ਸਕੇ ਵੀਰ ਦਾ,
ਭੇਜਿਆ ਪਿਤਾ ਦੁਆਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

8

ਕਰ ਦਿਉ ਦੂਰ ਭੁਲੇਖੇ ਸਾਰੇ,
ਨਾਨਕ ਕੁਲ ਦੇ ਹੀਰੇ।
ਰੱਜ ਕੇ ਤੇਰੀ ਉਪਮਾ ਗਾਵਣ,
'ਰਣਜੀਤੇ, ਦਲਬੀਰੇ'।
'ਜੋਗੀ, ਗੁਰਮੁਖ' ਨੂਰੀ ਮੁੱਖ ਤੋਂ,
ਜਾਣ ਸਦਾ ਬਲਿਹਾਰੇ।
ਮਾਂ ਗੁਜਰੀ ਦੇ ਲਾਲ ਪਿਆਰੇ,
ਛੇਤੀ ਕਰੋ ਨਿਤਾਰੇ।

ਹਜ਼ੂਰ ਨੇ ਨਿਗਾਹ ਭਰ ਕੇ ਫ਼ਕੀਰ ਵੱਲ ਤੱਕਿਆ ਤੇ ਦੋਹਾਂ ਕੁੱਜੀਆਂ 'ਤੇ ਕੋਮਲ ਹੱਥ ਰੱਖ ਦਿੱਤੇ। ਮੁਸਕਰਾਉਂਦੇ ਤੇ ਅੰਮ੍ਰਿਤ ਵਰਸਾਉਂਦੇ ਨੇਤਰਾਂ ਨਾਲ ਫ਼ਕੀਰ ਵੱਲ ਤੱਕਿਆ। ਪੀਰ ਵਜਦ ਵਿਚ ਆ ਗਿਆ ਤੇ ਕਹਿ ਉੱਠਿਆ, "ਵਾਹ, ਵਾਹ! ਮੇਰੇ ਮੁਰਸ਼ਦ!! ਜੈਸਾ ਚਾਹਿਆ ਸੀ, ਵੈਸਾ ਪਾਇਆ।" ਖ਼ੁਸ਼ੀ ਵਿਚ ਪੀਰ ਇਉਂ ਕਹਿ ਰਿਹਾ ਹੈ:

ਪਉੜੀ

1

ਸਤਿਗੁਰ ਸਾਹਵੇਂ ਪੀਰ ਨੇ, ਜਾਂ ਰੱਖੀਆਂ ਕੁੱਜੀਆਂ।
ਛੋਟੀ ਉਮਰ ਸਤਿਗੁਰੂ, ਜਾਂ ਦਿਲ ਦੀਆਂ ਬੁੱਝੀਆਂ।
ਅੱਖਾਂ ਦੇ ਨਾਲ ਅੱਖਾਂ ਦੇ ਸੀ ਹੋਏ ਇਸ਼ਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

2

ਦੋਹ ਕੁੱਜੀਆਂ 'ਤੇ ਹੱਥ ਸੀ ਗੁਰਦੇਵ ਟਿਕਾਏ।
ਫਿਰ ਸਾਈਂ ਨਾਲ ਗੁਰਾਂ ਨੇ ਸੀ ਨੈਣ ਮਿਲਾਏ।



Scanned by CamScanner

ਪਾ ਕੇ ਦ੍ਰਿਸ਼ਟੀ ਪਿਆਰ ਦੀ ਸਭ ਭਰਮ ਨਿਵਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

3

ਕਹਿੰਦਾ ਤੇਰੀਆਂ ਪਾਤਸ਼ਾਹ ਹੈ ਬੇ-ਪਰਵਾਹੀਆਂ।
ਅਲਾਹ ਪਾਕ ਨੇ ਬਖ਼ਸ਼ੀਆਂ ਤੈਨੂੰ ਵਡਿਆਈਆਂ।
ਸਭ ਦੇ ਦਿਲ ਦੇ ਮਹਿਰਮਾ ਦਿਲ ਤੈਥੋਂ ਵਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

4

ਲੋਕੀਂ ਆਖਣ ਪੀਰ ਜੀ, ਕੀ ਮਾਰੀਆਂ ਰਮਜ਼ਾਂ।
ਸਾਰੀ ਸੰਗਤ ਲੋਚਦੀ, ਪੈ ਜਾਵਣ ਸਮਝਾਂ।
ਦੱਸੋ ਕਰ ਗਏ ਚੋਜ ਕੀ ਗੁਜਰੀ ਦੇ ਤਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

5

ਸਾਈਂ ਵਜਦ 'ਚ ਆਗਿਆ ਇਹ ਮਹਾਂ ਪੈਗ਼ੰਬਰ।
ਇਸ ਨੂੰ ਝੁਕਣੀ ਦੁਨੀਆਂ ਤੇ ਧਰਤੀ ਅੰਬਰ।
ਜੱਗੋਂ ਵੱਖਰੇ ਹੋਣਗੇ ਇਹਦੇ ਖੇਲ ਨਿਆਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

6

ਰਾਖਾ ਹੋਊ ਮਜ਼ਲੂਮ ਦਾ, ਇਹ ਸੱਚਾ ਵਾਰਸ।
ਦੁਨੀਆਂ ਜੰਨਤ ਬਣਾਦੂ ਇਹ ਸੁੱਚਾ ਪਾਰਸ।
ਆਏ ਲੈ ਕੇ ਸ਼ਕਤੀਆਂ ਜੱਗ ਤਾਰਨਹਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

7

ਨਾ ਹਿੰਦੂ ਨਾ ਮੁਸਲਮਾਨ ਇਹ ਜੱਗ ਦਾ ਵਾਲੀ।
ਨਵੇਂ ਯੁਗ ਵਿਚ ਸਾਜਣਾ ਇਸ ਪੰਥ ਅਕਾਲੀ।
ਚਹੁੰ ਕੂੰਟਾਂ ਵਿਚ ਗੂੰਜਣੇ ਇਸ ਦੇ ਜੈਕਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

8

ਮੋਤੀ ਕੇਰਨ ਲੱਗ ਪਏ ਸੀ ਨੈਣ ਦੀਵਾਨੇ।
ਹੋ ਗਏ ਵਿਚ ਵੈਰਾਗ ਦੇ, ਸਾਈਂ ਮਸਤਾਨੇ।



Scanned by CamScanner

ਸਭ ਦਾ ਸਾਂਝਾ ਪੀਰ ਤੂੰ ਦਿਲ ਇਹੋ ਪੁਕਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

9

ਨੈਣਾਂ ਵਿਚੋਂ ਪਿਆਰ ਨੇ ਸੀ ਝੜੀਆਂ ਲਾਈਆਂ।
ਰੂਹਾਂ ਟਹਿਕਣ ਲੱਗੀਆਂ ਚਿਰ ਤੋਂ ਮੁਰਝਾਈਆਂ।
'ਗੁਰਮੁਖ' ਸੋਹਣੇ ਚੰਦ ਨੇ ਜਦ ਨੂਰ ਖਿਲਾਰੇ।
ਵਾਹ ਵਾਹ ਮੇਰੇ ਮਾਲਕਾ, ਤੈਥੋਂ ਬਲਿਹਾਰੇ।

## ਪੰਡਤ ਸ਼ਿਵਦੱਤ ਨੂੰ ਦਰਸ਼ਨ

ਬਾਲਾ ਪ੍ਰੀਤਮ ਬਚਪਨ ਤੋਂ ਹੀ ਬੜੇ ਇਨਕਲਾਬੀ ਸਨ, ਜਿਥੇ ਆਪ ਨਕਲੀ ਸਮਾਧੀਆਂ ਲਾਉਣ ਵਾਲੇ ਪਖੰਡੀ ਤੇ ਭੇਖਧਾਰੀਆਂ ਦਾ ਮਖ਼ੌਲ ਉਡਾਉਂਦੇ ਸਨ, ਉਥੇ ਸੱਚੇ ਰੱਬ ਦੇ ਭਗਤਾਂ ਦਾ ਸਤਿਕਾਰ ਵੀ ਕਰਦੇ ਸਨ। ਐਸਾ ਹੀ ਇਕ ਸੱਚਾ ਰੱਬ ਦਾ ਪਿਆਰਾ, ਵਿਦਵਾਨ ਤੇ ਭਜਨੀਕ ਸੀ ਪੰਡਤ ਸ਼ਿਵਦੱਤ। ਸਾਰੇ ਪਟਨੇ ਦੇ ਇਲਾਕੇ ਵਿਚ ਉਸ ਦਾ ਸਤਿਕਾਰ ਸੀ। ਉਹ ਅਕਸਰ ਹੀ ਭਗਵਾਨ ਕ੍ਰਿਸ਼ਨ ਦੀ ਬਾਲ-ਲੀਲ੍ਹਾ ਦੇ ਭਜਨ ਗਾਇਆ ਕਰਦਾ ਸੀ ਅਤੇ ਮਸਤੀ ਵਿਚ ਉਸ ਦੀਆਂ ਅੱਖਾਂ ਵਿਚ ਹੰਝੂ ਵੀ ਆ ਜਾਂਦੇ ਸਨ। ਜਦੋਂ ਇਹ ਪੰਡਤ ਗੋਬਿੰਦ ਰਾਏ ਨੂੰ ਤੱਕਦਾ ਤਾ ਕਿਹਾ ਕਰਦਾ ਕਿ ਗੁਰੂ ਤੇਗ ਬਹਾਦਰ ਜੀ ਦੇ ਲਾਡਲੇ ਵਿਚ ਨਿਰੰਕਾਰੀ ਜੋਤ ਨਜ਼ਰ ਆਉਂਦੀ ਹੈ। ਇਕ ਦਿਨ ਕਹਿੰਦਾ ਹੈ ਕਿ ਜੇ ਸੱਚਮੁੱਚ ਨਿਰੰਕਾਰੀ ਜੋਤ ਹੈ ਤਾਂ ਮੈਨੂੰ ਕ੍ਰਿਸ਼ਨ ਬਣ ਕੇ ਦਰਸ਼ਨ ਦੇਣ। ਅੱਖਾਂ 'ਚੋਂ ਬਾਰ-ਬਾਰ ਪਾਣੀ ਵਹਿੰਦਾ ਹੈ। ਮੇਰੇ ਹਜ਼ੂਰ ਪੰਡਤ ਦੇ ਮੋਢੇ 'ਤੇ ਹੱਥ ਰੱਖ ਕੇ ਕਹਿੰਦੇ ਹਨ ਕਿ ਪੰਡਤ ਜੀ, ਨੇਤਰ ਖੋਹਲੋ। ਅਸੀਂ ਆ ਗਏ ਹਾਂ। ਮੇਰੇ ਪਾਤਸ਼ਾਹ ਨੇ ਸ਼ਿਵਦੱਤ ਨੂੰ ਇਉਂ ਕਿਹਾ:

ਕਾਫ਼ੀ

1

ਹੌਲੋ ਪੰਡਤ ਜੀ ਅੱਖਾਂ ਖੋਹਲੋ,
ਜਿਹਨਾਂ ਨੂੰ ਮਿਲਣਾ ਆ ਗਏ ਜੇ।
ਪਰਖ ਵੀ ਲੈਣਾ ਫੇਰ ਨਾ ਕਹਿਣਾ,
ਨੇਤਰ ਧੋਖਾ ਖਾ ਗਏ ਜੇ।
ਬਿਰਧ ਅਵਸਥਾ ਬਾਂਹ ਨਹੀਂ ਥੱਕਦੀ,



Scanned by CamScanner

ਹਰ ਦਮ ਸਾਜ਼ ਵਜਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

2

ਔਸੀਆਂ ਪਾ ਪਾ ਘਸ ਗਏ ਪੋਟੇ,
ਦਿਲ ਅਰਜ਼ੀਆਂ ਪਾ ਥੱਕਿਆ ਨਹੀਂ।
ਤੁਸੀਂ ਉਹਦੇ ਰਾਹ ਨੈਣ ਵਿਛਾਏ,
ਉਨ ਤੁਹਾਡੇ ਵੱਲ ਤੱਕਿਆ ਨਹੀਂ।
ਦਿਉ ਆਵਾਜ਼ ਕੀ ਨਾਮ ਓਸ ਦਾ,
ਜਿਸ ਵੱਲ ਉੱਲਰੇ ਆਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

3

ਕਿਸ ਦੇ ਨਾਲ ਜੁੜੀ ਹੈ ਬਿਰਤੀ,
ਕਿਸ ਚਰਨੀਂ ਚਿੱਤ ਲਾਇਆ ਜੇ।
ਹੋਰ ਪਛਾਣ ਤੇ ਵੇਖ ਪਰਖ ਕੇ,
ਕੌਣ ਤੇਰੇ ਕੋਲ ਆਇਆ ਜੇ।
ਦਿਲ ਦੀ ਘੁੰਡੀ ਪਊ ਖੋਲ੍ਹਣੀ,
ਕਿਸ ਨਾਲ ਨੈਣ ਮਿਲਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

4

ਕਿਸ ਨੁਹਾਰ ਦਾ ਸੱਜਣ ਤੁਹਾਡਾ,
ਜਿੰਨ ਤੁਹਾਡੇ ਕੋਲ ਆਉਣਾ ਸੀ।
ਕਿਸ ਨੇ ਫੇਰਨੀ ਕਿਸਮਤ ਤੁਹਾਡੀ,
ਕਿਸ ਨੇ ਮੁੱਖ ਵਿਖਾਉਣਾ ਸੀ।
ਕਿਹੜਾ ਤੁਹਾਡੇ ਦਿਲ ਨੂੰ ਜਚਦਾ,
ਕਿਸ ਦੇ ਮਨ ਨੂੰ ਭਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।



Scanned by CamScanner

5

ਜੇ ਮਿਲ ਜਾਵੇ ਦਿਲ ਦਾ ਜਾਨੀ,
ਫਿਰ ਦੱਸੋ ਕੀ ਵੰਡੋਗੇ।
ਦੱਸੋ ਸਿਫ਼ਤ ਕਰੋਗੇ ਕਿਸ ਦੀ,
ਕਿਸ ਨੂੰ ਦੱਸੋ ਭੰਡੋਗੇ।
ਦਸੋ ਜੀ ਕੋਈ ਸਮਝ ਨਹੀਂ ਆਉਂਦੀ,
ਕੇਹੀ ਬੁਝਾਰਤ ਪਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

6

ਤੇਰਾ ਕ੍ਰਿਸ਼ਨ ਤੇਰੇ ਕੋਲ ਆਇਆ,
ਹੁਣ ਝਾਕੇ ਦੀਆਂ ਬਾਤਾਂ ਨਹੀਂ।
ਮਰਦਾਂ ਦੀ ਹਿੰਮਤ ਦੇ ਮੂਹਰੇ,
ਗ਼ਮ ਦੀਆਂ ਟਿਕਦੀਆਂ ਰਾਤਾਂ ਨਹੀਂ।
ਕਿਸ ਦਾ ਘਰ ਉਜਾੜ ਰਹੇ ਜੇ,
ਕਿਸ ਦੇ ਕਿਲ੍ਹੇ ਵਸਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

7

ਤੁਸੀਂ ਹੋ ਦੇਸ਼ ਬਿਹਾਰ ਦੇ ਪੰਡਤ,
ਅਸੀਂ ਪੰਜਾਬ ਦੇ ਸੋਢੀ ਹਾਂ।
ਤੁਸੀਂ ਹੋ ਪਟਨੇ ਸ਼ਹਿਰ ਦੇ ਸਾਧੂ,
ਅਸੀਂ ਅਮਨ ਦੇ ਮੋਢੀ ਹਾਂ।
ਜ਼ੁੰਮੇਵਾਰੀ ਲੈ ਕੇ ਕਿਸ ਨੂੰ,
ਸਿਦਕੀ ਪੰਡ ਚੁਕਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

8

ਗੱਲਾਂ ਕਰਕੇ ਬਾਲ ਕਮਾਂਡਰ,
ਮਨ ਨੂੰ ਮੋਹਦਾ ਜਾਂਦਾ ਸੀ।



Scanned by CamScanner

ਅੱਖਾਂ ਖੋਲ੍ਹਣੋਂ ਮਨ ਪੰਡਤ ਦਾ,
ਡਿੱਕੋ-ਡੋਲੇ ਖਾਂਦਾ ਸੀ।
ਮਨ ਦੇ ਕਪਟੀ ਸੰਤਾਂ ਤਾਈਂ,
ਖ਼ਿਆਲਾਂ ਦੇ ਨਾਲ ਢਾਹੁੰਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

9

ਚਾਨਣ ਕਰਦੂ ਪਟਨੇ ਦਾ ਚੰਨ,
ਨੇਹਰ ਦਾ ਸੀਨਾ ਛਾਣੇਗਾ।
'ਗੁਰਮੁਖ' ਤੇ 'ਦਲਬੀਰੇ' ਨੂੰ ਇਹ,
ਇਕੋ ਜੈਸਾ ਜਾਣੇਗਾ।
ਨੇਕ ਦਿਲੀ ਤੇ ਬੰਦਗੀ ਦੇ ਨਾਲ,
ਸੱਚ ਦੀ ਜੋਤ ਜਗਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

10

ਗਿਆਨ ਦੀ ਖੋਲ੍ਹੀ ਅੱਖ ਬੁੱਢੇ ਨੇ,
ਗੋਬਿੰਦ ਨਾਲ ਮਿਲਾ ਬੈਠਾ।
ਹਰੀ ਕ੍ਰਿਸ਼ਨ ਤੋਂ ਗੋਬਿੰਦ ਹੋ ਗਿਆ,
ਆਪਣਾ ਆਪ ਭੁਲਾ ਬੈਠਾ।
ਸਾਰੀ ਦੁਨੀਆਂ ਸਮਝ ਨਹੀਂ ਸਕਦੀ,
ਕੀ 'ਜੋਗੀ ਜੀ' ਗਾਉਂਦੇ ਹੋ।
ਹਰ ਵੇਲੇ ਰਹੇ ਤਾਰ ਖੜਕਦੀ,
ਕਿਸ ਨੂੰ ਮਿਲਣਾ ਚਾਹੁੰਦੇ ਹੋ।

ਪੰਡਤ ਸ਼ਿਵਦੱਤ ਨੂੰ ਇਉਂ ਲੱਗਾ ਜਿਵੇਂ ਸਾਹਮਣੇ ਭਗਵਾਨ ਕ੍ਰਿਸ਼ਨ ਜੀ ਹੋਣ। ਉਸ ਦਿਨ ਤੋਂ ਉਹ ਹਜ਼ੂਰ ਦਾ ਸੱਚਾ ਸ਼ਰਧਾਲੂ ਬਣ ਗਿਆ।

ਹੁਣ ਇਹ ਪੰਡਤ ਸ਼ਿਵਦੱਤ ਪਹਿਲਾਂ ਵਾਲਾ ਨਹੀਂ ਸੀ ਰਿਹਾ, ਇਹ ਤਾਂ ਬਾਲਾ ਪ੍ਰੀਤਮ ਗੋਬਿੰਦ ਰਾਏ ਦੇ ਚਰਨਾਂ ਦਾ ਭੌਰਾ ਬਣ ਚੁੱਕਾ ਸੀ। ਦੂਈ ਦਵੈਤ ਤੇ ਰਿਧੀਆਂ ਸਿੱਧੀਆਂ ਦਾ ਪਰਦਾ ਦੂਰ ਹੋ ਚੁੱਕਾ ਸੀ।



Scanned by CamScanner

## ਰਾਜਾ ਫ਼ਤਹਿ ਚੰਦ ਮੈਣੀ ਤੇ ਰਾਣੀ ਨੂੰ ਤਾਰਨਾ

ਰਾਜੇ ਰਾਣੀ ਦੇ ਘਰ ਕੋਈ ਔਲਾਦ ਨਹੀਂ ਸੀ। ਪੁੱਤਰ ਪ੍ਰਾਪਤੀ ਲਈ ਜਦੋਂ ਰਾਜੇ ਰਾਣੀ ਨੇ ਪੰਡਤ ਸ਼ਿਵਦੱਤ ਜੀ ਨੂੰ ਬੇਨਤੀ ਕੀਤੀ ਤਾਂ ਪੰਡਤ ਸ਼ਿਵਦੱਤ ਨੇ ਉਹਨਾਂ ਨੂੰ ਸਮਝਾਉਂਦਿਆਂ ਹੋਇਆਂ ਕਿਹਾ, "ਰਾਣੀ ਸਾਹਿਬਾ! ਮੇਰੇ ਵਿਚ ਕੋਈ ਸਮਰੱਥਾ ਨਹੀਂ ਕਿ ਮੈਂ ਤੁਹਾਨੂੰ ਪੁੱਤਰ ਦੇ ਸਕਾਂ। ਝੋਲੀਆਂ ਭਰਨ ਵਾਲਾ ਤਾਂ ਮੇਰਾ ਨੂਰਾਨੀ ਪ੍ਰੀਤਮ, ਕ੍ਰਿਸ਼ਨ ਤੇ ਰਾਮਚੰਦਰ ਦਾ ਸਰੂਪ, ਮਾਂ ਗੁਜਰੀ ਦਾ ਲਾਡਲਾ ਤੇ ਗੁਰੂ ਤੇਗ ਬਹਾਦਰ ਦਾ ਸ਼ਹਿਜ਼ਾਦਾ ਹੈ। ਜਾਉ ਬਾਲਾ ਪ੍ਰੀਤਮ ਕੋਲ ਜਾ ਕੇ ਬੇਨਤੀ ਕਰੋ।" ਪੂਜਾ ਯੋਗ ਸੱਚਾ ਭਗਤ ਸ਼ਿਵਦੱਤ ਰਾਜਾ ਫ਼ਤਹਿ ਚੰਦ ਤੇ ਉਸਦੀ ਰਾਣੀ ਨੂੰ ਇਉਂ ਕਹਿ ਰਿਹਾ ਹੈ:

### ਪਉੜੀ

1

ਰਾਜਾ ਰਾਣੀ ਦੋਹਾਂ ਦੇ, ਤੱਕ ਨੇਤਰ ਡੁੱਲ੍ਹੇ।
ਬੁੱਲ੍ਹ ਸ੍ਰੀ ਸ਼ਿਵਦੱਤ ਦੇ, ਸਹਿਜੇ ਨਾਲ ਖੁੱਲ੍ਹੇ।
ਕਹਿੰਦਾ ਪਟਨੇ ਆ ਗਿਆ, ਜੱਗ ਤਾਰਨਹਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

2

ਝੁਕ ਝੁਕ ਸੀਸ ਨਿਵਾਂਵਦੇ, ਜੀਹਨੂੰ ਧਰਤੀ ਅੰਬਰ।
ਨੌਵੇਂ ਗੁਰ ਦਾ ਲਾਡਲਾ, ਹੈ ਮਹਾਂ ਪੈਗ਼ੰਬਰ।
ਬੰਦੀਛੋੜ ਦਾ ਪੋਤਰਾ, ਸੱਚ ਦਾ ਝਲਕਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

3

ਝਲਕ ਸਹਾਰੀ ਜਾਏ ਨਾ, ਨੈਣਾਂ ਵਿਚ ਮਸਤੀ।
ਜਿਸਨੇ ਰੌਸ਼ਨ ਕਰ ਦਿੱਤੀ, ਪਟਨੇ ਦੀ ਵਸਤੀ।
ਜੀਹਦੇ ਦਿਲ ਵਿਚ ਵਗਦੀ ਹੈ ਪਿਆਰ ਦੀ ਧਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

4

ਜਿਵੇਂ ਚਕੋਰੀ ਚੰਦ ਨੂੰ ਨਾ ਵੇਂਹਦੀ ਅੱਕੇ।
ਇਕ ਵਾਰੀ ਜੋ ਤੱਕ ਲਏ, ਨਾ ਤੱਕਦਾ ਥੱਕੇ।
ਮਨ ਨੂੰ ਮੋਹਣਾ ਰੂਪ ਹੈ, ਦੁਨੀਆਂ ਤੋਂ ਨਿਆਰਾ।



Scanned by CamScanner

ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

5

ਲੋੜ ਨਹੀਂ ਧੂਣੇ ਤੌਣ ਦੀ, ਬੱਸ ਧਿਆਨ ਲਗਾਈਏ।
ਮੂੰਹ ਮੰਗੇ ਫਲ ਦੇਂਵਦਾ, ਦਿਲ ਸ਼ਰਧਾ ਚਾਹੀਏ।
ਦਰ ਤੋਂ ਖ਼ਾਲੀ ਮੁੜੇ ਨਾ, ਕੋਈ ਕਰਮਾਂ ਮਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

6

ਭੀਖਣ ਸ਼ਾਹ ਫ਼ਕੀਰ ਦੇ, ਜਿਸ ਭਰਮ ਨਿਵਾਰੇ।
ਦਰਸ਼ਨ ਕਰਕੇ ਕਈਆਂ ਨੇ, ਤਪਦੇ ਦਿਲ ਠਾਰੇ।
ਡਿੱਗੇ ਢੱਠੇ ਦੁਖੀ ਦਾ, ਜੋ ਬਣੇ ਸਹਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

7

ਪੱਤਝੜ ਜੋ ਮੁਰਝਾ ਦਿੱਤੇ, ਫੁੱਲ ਉਸਨੇ ਖੇੜੇ।
ਪੁੱਤ ਚਰਾਗ ਜਗਾ ਦਿੱਤੇ, ਜਗਤੇ ਦੇ ਵੇਹੜੇ।
ਰੋਂਦੇ ਗਲੇ ਲਗਾਂਵਦਾ, ਹਰ ਦਿਲ ਦਾ ਪਿਆਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

8

ਬਣ ਬਣ ਬਹਿੰਦਾ ਹਾਣੀਆਂ ਦਾ ਜਨਰਲ ਫ਼ੌਜੀ।
ਝੁਕੇ ਨਾ ਕਿਸੇ ਨਵਾਬ ਨੂੰ ਅਣਖੀ ਮਨ ਮੌਜੀ।
ਝੁਕ ਗਿਆ ਜੀਹਦੇ ਸਾਹਮਣੇ, ਹਰ ਸਿਰ ਹੰਕਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

9

ਦਿਲ ਦਰਿਆ ਮੁਹੱਬਤੀ, ਸੁਖ ਸਭ ਨੂੰ ਵੰਡੇ।
ਉੱਚੇ ਕਰਨੇ ਜੱਗ ਵਿਚ, ਜਿੰਨ ਸੱਚ ਦੇ ਝੰਡੇ।
ਹੋਇਆ ਦੀਵਾਨਾ ਓਸਦਾ, 'ਗੁਰਮੁਖ' ਜੱਗ ਸਾਰਾ।
ਭਰਦਾ ਸਭ ਦੀਆਂ ਝੋਲੀਆਂ, ਗੁਜਰੀ ਦਾ ਤਾਰਾ।

ਪੰਡਤ ਦੀ ਗੱਲ ਮੰਨ ਕੇ ਦੋਵੇਂ ਰਾਜਾ-ਰਾਣੀ ਅੱਠੇ ਪਹਿਰ ਮਹਾਰਾਜ ਦੀ ਅਰਾਧਨਾ ਵਿਚ ਲੀਨ ਰਹਿਣ ਲੱਗੇ। ਇਥੋਂ ਤਕ ਕਿ ਪੁੱਤਰ ਦੀ ਭਾਵਨਾ ਵੀ ਹੁਣ ਸਾਹਿਬਜ਼ਾਦੇ ਉੱਤੇ ਹੀ ਆ ਕੇ ਕੇਂਦਰਿਤ ਹੋ ਗਈ। ਸਵੇਰੇ ਸ਼ਾਮ ਕੋਈ ਪਕਵਾਨ ਤਿਆਰ ਕਰਦੀ ਰਾਣੀ ਤਾਂ ਗੁਰਦੇਵ ਨੂੰ ਯਾਦ ਕਰਦੀ ਕਹਿੰਦੀ ਕਿ



Scanned by CamScanner

ਕਦੋਂ ਆ ਕੇ ਮੇਰੇ ਚੌਂਕੇ ਨੂੰ ਪਵਿੱਤਰ ਕਰੋਗੇ।

ਰਾਣੀ ਦਾ ਪਿਆਰ ਅਤੇ ਸ਼ਰਧਾ ਵੈਰਾਗ ਦੀ ਹੱਦ ਤਕ ਪਹੁੰਚ ਗਏ। ਇਕ ਦਿਨ ਬਾਲਾ ਪ੍ਰੀਤਮ ਆਪਣੇ ਹਾਣੀਆਂ ਨੂੰ ਲੈ ਕੇ ਰਾਣੀ ਦੇ ਮਹਿਲਾਂ ਵਿਚ ਆ ਪੁੱਜੇ। ਸਮਾਧੀ ਲਾ ਕੇ ਬੈਠੀ ਰਾਣੀ ਦੇ ਗਲ ਵਿਚ ਬਾਹਾਂ ਪਾ ਕੇ, ਗੋਦੀ ਵਿਚ ਬਹਿ ਕੇ ਹਜ਼ੂਰ ਨੇ ਕਿਹਾ, "ਮਾਂ, ਮੈਂ ਆ ਗਿਆ ਹਾਂ।"

ਜਿਸ ਮਿੱਠੇ ਸ਼ਬਦ ਨੂੰ ਸੁਣਨ ਲਈ ਇਸਤਰੀ ਜੀਵਨ ਭਰ ਸਹਿਕਦੀ ਰਹਿੰਦੀ ਹੈ, ਉਹ 'ਮਾਂ' ਸ਼ਬਦ ਸੁਣ ਕੇ ਜਿਵੇਂ ਰਾਣੀ ਗਦਗਦ ਹੋ ਗਈ। ਉਸ ਕੋਲੋਂ ਖ਼ੁਸ਼ੀ ਸਾਂਭੀ ਨਹੀਂ ਜਾ ਰਹੀ ਸੀ। ਪ੍ਰੇਮ-ਦੀਵਾਨੀ ਰਾਣੀ ਦੀ ਹਾਲਤ ਨੂੰ ਇਉਂ ਬਿਆਨ ਕੀਤਾ ਜਾਂਦਾ ਹੈ:

**ਕਲੀ**

ਚਿਹਰੇ ਲਾਲੀ ਆ ਗਈ, ਬੁਝੀਆਂ ਅੱਖਾਂ ਚਮਕ ਪਈਆਂ,
ਬਾਲਾ ਪ੍ਰੀਤਮ ਨੇ ਜਾ ਕਹਿ ਕੇ ਮਾਂ ਬੁਲਾਇਆ।
ਸੌ ਸੌ ਵਾਰੀ ਘੋਲੀ, ਸਦਕੇ ਮਨ ਨੂੰ ਮੋਹਣਿਆਂ ਵੇ,
ਚੱਲ ਕੇ ਕੀੜੀ ਦੇ ਘਰ ਆਪ ਨਾਰਾਇਣ ਆਇਆ।
ਕਰਮਾਂ ਮਾਰੀ ਜਿਹੜੀ ਝੁਰਦੀ ਰਹੀ ਹਾਂ ਮੁੱਦਤਾਂ ਤੋਂ,
ਤੇਰੇ ਮੁਖੜੇ ਨੇ ਅੱਜ ਸਾਰਾ ਦਰਦ ਮਿਟਾਇਆ।
ਹੀਰੇ ਲਾਲ ਕੀਮਤੀ ਚੰਨਾਂ ਤੈਥੋਂ ਵਾਰ ਦਿਆਂ,
ਤੂੰ ਹੀ ਰਾਮ, ਕ੍ਰਿਸ਼ਨ ਤੇ ਤੂੰ ਹੀ ਮੇਰਾ ਖ਼ੁਦਾਇਆ।
ਘੁੱਟ ਘੁੱਟ ਛਾਤੀ ਲਾਉਂਦੀ ਬਣ ਕੇ ਪ੍ਰੇਮ ਦੀਵਾਨੀ ਹੈ,
ਚੰਦਨ ਲਪਟਾਂ ਨੇ ਜਿਉਂ ਤਨ ਮਨ ਨੂੰ ਮਹਿਕਾਇਆ।
ਕਹਿੰਦੀ ਮੇਰੇ ਵਰਗੀ ਕੌਣ ਕੋਈ ਵਡਭਾਗਣ ਹੈ,
ਦੁਨੀਆਂ ਵਾਲਿਓ ਜੀਹਨੂੰ ਰੱਬ ਨੇ ਮਾਂ ਬਣਾਇਆ।
ਜ਼ਿੰਦਗੀ ਮਿਲ ਗਈ ਹੈ ਅੱਜ ਜੱਗ ਦੇ ਮੋਹਣੇ ਖਾਣੀ ਨੂੰ,
ਸੁੱਕੀਆਂ ਵੇਲਾਂ ਨੂੰ ਫਲ ਆਪ ਪ੍ਰੀਤਮ ਲਾਇਆ।
ਮੇਰੇ ਨੌਨਿਹਾਲਾ ਹੋਰ ਨਹੀਂ ਕੁਝ ਮੰਗਦੀ ਮੈਂ,
ਤੂੰ ਹੀ ਜ਼ਿੰਦਗੀ ਮੇਰੀ, ਤੂੰ ਹੀ ਹੈਂ, ਸਰਮਾਇਆ।
ਮੇਰੀ ਭੁੱਖ ਮਿਟ ਗਈ ਹੀਰਿਆ ਜਨਮਾਂ ਜਨਮਾਂ ਦੀ,
ਤਨ ਮਨ ਠੰਢ ਵਰਤ ਗਈ ਦੁਖੀਆਂ ਦੇ ਹਮਸਾਇਆ।
ਨਾ ਕੋਈ ਸੁਰਗ ਮੰਗਦੀ ਨਾ ਮੁਕਤੀ ਦੀ ਲੋੜ ਹੈ,



Scanned by CamScanner

ਤੇਰੇ ਦਰਸ਼ਨ ਦੇ ਵਿਚ ਤਿਰਲੋਕੀ ਦੀ ਮਾਇਆ।
ਮੈਨੂੰ ਵਾਰ ਵਾਰ ਕਹੋ ਮਾਂ ਮੇਰਿਆ ਮੱਖਣਾ ਵੇ,
ਤੇਰੀ ਮਮਤਾ ਦਾ ਨਾ ਜਾਵੇ ਮੁੱਲ ਚੁਕਾਇਆ।
ਘੁੱਟ ਘੁੱਟ ਛਾਤੀ ਦੇ ਨਾਲ ਫੇਰ ਪਿਛਾਂਹ ਕਰ ਤੱਕਦੀ ਹੈ,
ਮੁੜ ਮੁੜ ਮੁਖੜਾ ਚੁੰਮੇ ਪ੍ਰੇਮ ਨੇ ਜਾਦੂ ਪਾਇਆ।
'ਗੁਰਮੁਖ' ਗਦਗਦ ਹੋ ਗਈ, ਹੰਝੂ ਵਗੇ ਪਿਆਰ ਦੇ,
ਧੰਨ ਉਹ ਨੇਤਰ ਜਿਨ੍ਹਾਂ ਰੱਬ ਨੂੰ ਆਪ ਤਕਾਇਆ।

ਗੁਰੂ ਨਹੀਂ, ਅਵਤਾਰ ਨਹੀਂ, ਇਕ ਪੁੱਤਰ ਬਣ ਕੇ ਹਜ਼ੂਰ ਰਾਣੀ ਦੀ ਗੋਦੀ ਵਿਚ ਬੈਠੇ ਸਨ ਤੇ ਪਿਆਰ ਨਾਲ ਕਹਿ ਰਹੇ ਸਨ, "ਮਾਂ! ਭੁੱਖ ਲੱਗੀ ਏ, ਕੁਝ ਖਾਣ ਨੂੰ ਦਿਉ।"

ਹਜ਼ੂਰ ਦੇ ਮੰਗਣ 'ਤੇ ਪੂੜੀਆਂ-ਛੋਲੇ ਜਿਵੇਂ ਵਰਤਾਏ ਗਏ ਅਤੇ ਜਿਵੇਂ ਮੱਛੀ ਵਾਂਗ ਤੜਪਦੀ ਰਾਣੀ ਨੂੰ ਪਾਤਸ਼ਾਹ ਨੇ ਤਾਰਿਆ, ਇਉਂ ਪੇਸ਼ ਕੀਤਾ ਜਾਂਦਾ ਹੈ:

ਦੋਤਾਰਾ

1

ਸ਼ਿਵਦੱਤ ਤੋਂ ਸੁਣ ਕੇ ਸੀ,
ਰਾਣੀ ਦਿਲ ਵਿਚ ਨਿੱਤ ਧਿਆਉਂਦੀ।
ਇਕ ਬਾਝੋਂ ਪੁੱਤਰ ਦੇ,
ਸਭ ਕੁਝ ਹੁੰਦਿਆਂ ਨੀਂਦ ਨਹੀਂ ਆਉਂਦੀ।
ਸਤਿਗੁਰ ਦੇ ਦਰਸ਼ਨ ਲਈ,
ਤੜਫੇ ਜਿਉਂ ਮਛਲੀ ਬਿਨ ਪਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

2

ਝਲਕਾਰਾ ਤੱਕਣ ਲਈ,
ਐਸੀ ਬ੍ਰਿਹੋਂ ਦੀ ਅੱਗ ਭੜਕੀ।
ਇਧਰ ਗੁਰੂ ਪਿਆਰੇ ਦੇ,
ਦਿਲ ਵਿਚ ਤਾਰ ਖਿੱਚ ਦੀ ਖੜਕੀ।
ਜਾ ਪਹੁੰਚੇ ਮਹਿਲਾਂ ਵਿਚ,



Scanned by CamScanner

ਲੈ ਕੇ ਬਾਲ ਪਿਆਰੇ ਹਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

3

ਪਾ ਪਿੱਛੋਂ ਜੱਫੀ ਸੀ,
ਤਾਰਨਹਾਰੇ ਸਤਿਗੁਰੂ ਬੋਲੇ।
ਤੱਕ ਮਾਂ ਆ ਗਿਆ ਮੈਂ,
ਤੇਰਾ ਪੁੱਤਰ ਤੇਰੇ ਕੋਲੇ।
ਘੁੱਟ ਗਲ ਨੂੰ ਲਾਇਆ ਜਾਂ,
ਸਿੰਮਿਆ ਦੁੱਧ ਛਾਤੀਆਂ ਥਾਣੀਂ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

4

ਪੁੱਤਰ ਨੂੰ ਲੱਭਦੀ ਨੂੰ,
ਚੰਨ ਵੇ ਤੱਕ ਬੁਢੇਪਾ ਆ ਗਿਆ।
ਸਭ ਰਾਜ ਭਾਗ ਹੁੰਦਿਆਂ,
ਚਿੰਤਾ ਝੋਰਿਆਂ ਜਿੰਦ ਨੂੰ ਖਾ ਲਿਆ।
ਭੁੱਖ ਮਿਟ ਗਈ ਜਨਮਾਂ ਦੀ,
ਬਣ ਗਈ ਅਜ ਅਸਲੀ ਪਟਰਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

5

ਪੁੱਤਰ ਦੀ ਖ਼ਾਤਰ ਮੈਂ,
ਹੀਰਿਆ ਕੀ ਨਹੀਂ ਪਾਪੜ ਵੇਲੇ।
ਕਰੇ ਜੰਤਰ ਮੰਤਰ ਕਈ,
ਪੂਜੇ ਗਈ ਗੁਰੂ ਤੇ ਚੇਲੇ।
ਦਰ ਜਾ ਕੇ ਫੱਕਰਾਂ ਦੇ,
ਰੱਜ ਕੇ ਖ਼ਾਕ ਤੱਤੀ ਨੇ ਛਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।



Scanned by CamScanner

6

ਬਹਿ ਗੋਦੀ ਰਾਣੀ ਦੀ,
ਦਿਲ ਦੇ ਭੇਦ ਪ੍ਰੀਤਮ ਖੋਲ੍ਹੇ।
ਮਾਂ ਭੁੱਖ ਲੱਗੀ ਸਾਨੂੰ,
ਲਿਆਉ ਜਲਦੀ ਪੂਰੀਆਂ ਛੋਲੇ।
ਤੁਹਾਡੇ ਹੱਥ ਦੇ ਭੋਜਨ ਦੀ,
ਰੱਜ ਕੇ ਲੱਜ਼ਤ ਜਾਵੇ ਮਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

7

ਮੈਨੂੰ ਪੁੱਤ ਬਣਾ ਲੈ ਤੂੰ,
ਜੇ ਤੂੰ ਪੁੱਤਰ ਮੰਗਦੀ ਮਾਤਾ।
ਦੁਨੀਆਂ ਤਕ ਕਾਇਮ ਰਹੂ,
ਮਾਂ ਤੇ ਪੁੱਤਰ ਦਾ ਇਹ ਨਾਤਾ।
ਯੁਗਾਂ ਤਕ ਭੁੱਲੂ ਨਾ,
ਤੇਰੀ ਮੇਰੀ ਪ੍ਰੀਤ ਕਹਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

8

ਤੇਰਾ ਪੱਕਿਆ ਭੋਜਨ ਮੈਂ,
ਰੋਜ਼ ਹੀ ਨਾਲ ਪਿਆਰ ਦੇ ਖਾਊਂ।
ਸਭ ਦਿਲ ਦੀਆਂ ਰੀਝਾਂ ਲਾਹ,
ਤੇਰੇ ਸੀਨੇ ਠੰਢ ਵਰਤਾਊਂ।
ਤੇਰੇ ਮਹਿਲੀਂ ਖੇਡੂਗੀ,
ਮੇਰੇ ਹਾਣੀਆਂ ਦੀ ਇਹ ਢਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

9

ਤੇਰੇ ਨਾਂ ਦੇ ਉੱਤੇ ਹੀ,
ਏਥੇ ਬਣ ਜੂ ਯਾਦ ਪਿਆਰੀ।



Scanned by CamScanner

ਚੱਲ ਦੇਸ਼ ਦੇਸ਼ਾਂਤਰਾਂ ਤੋਂ,
ਸੰਗਤ ਲਊ ਬਰਕਤਾਂ ਭਾਰੀ।
ਛੋਹ ਧੂੜੀ 'ਗੁਰਮੁਖ' ਕਹੇ,
ਇਥੇ ਤਰਨੇ ਕਈ ਪ੍ਰਾਣੀ।
ਦਰਸ਼ਨ ਨੂੰ ਤਾਂਘ ਰਹੀ,
ਤਾਰੀ ਬਾਲਾ ਪ੍ਰੀਤਮ ਰਾਣੀ।

ਫਿਰ ਹਜ਼ੂਰ ਦਾ ਇਹ ਨਿੱਤਨੇਮ ਬਣ ਗਿਆ। ਆਪ ਹਾਣੀਆਂ ਦੀ ਫ਼ੌਜ ਲੈ ਕੇ ਮਹਿਲਾਂ ਨੂੰ ਜਾ ਭਾਗ ਪਾਉਂਦੇ, ਪੂਰੀਆਂ ਛੋਲੇ ਛਕਦੇ, ਸਾਰਾ ਦਿਨ ਇਥੇ ਖੇਡਦੇ ਰਹਿੰਦੇ। ਰਾਣੀ ਦੇ ਬਾਗ਼ ਵਿਚ ਗੁਰਦੇਵ ਨੇ ਆਪਣੇ ਹੱਥੀਂ ਕਰੌਂਦੇ ਦਾ ਇਕ ਬੂਟਾ ਵੀ ਲਾਇਆ। ਗੁਰਾਂ ਦੇ ਆਉਣ ਤੋਂ ਪਿੱਛੋਂ ਇਹ ਮਹੱਲ ਗੁਰਦੁਆਰੇ ਵਿਚ ਬਦਲ ਗਿਆ ਜੋ ਅੱਜ ਤਕ 'ਮੈਣੀ ਸੰਗਤ' ਦੇ ਨਾਮ ਨਾਲ ਪ੍ਰਸਿੱਧ ਹੈ।

ਪਟਨਾ ਸਾਹਿਬ ਦੀ ਧਰਤੀ 'ਤੇ ਸਤਿਗੁਰਾਂ ਅਨੇਕਾਂ ਚੋਜ ਕੀਤੇ ਤੇ ਅੰਤ ਪਿਤਾ ਜੀ ਦਾ ਹੁਕਮ ਮੰਨ ਕੇ ਪਟਨਾ ਵਾਸੀਆਂ ਨੂੰ ਰੋਂਦਿਆਂ ਨੂੰ ਧੀਰਜ, ਦਿਲਾਸੇ ਤੇ ਪਿਆਰ ਦੇ ਕੇ ਪਾਤਸ਼ਾਹ ਅਨੰਦਪੁਰ ਨੂੰ ਰਵਾਨਾ ਹੋ ਗਏ। ਜਦੋਂ ਹਜ਼ੂਰ ਲਖਨੌਰ ਪਹੁੰਚੇ, ਇਥੇ ਕਈ ਦਿਨ ਟਿਕਾਣਾ ਕੀਤਾ।

ਇਥੇ ਹੀ ਗੁਰਦੇਵ ਦਾ ਪ੍ਰਸਿੱਧ ਫ਼ਕੀਰ ਆਰਫ਼ ਦੀਨ ਨਾਲ ਮਿਲਾਪ ਹੋਇਆ। ਪਾਤਸ਼ਾਹ ਖੁੱਲ੍ਹੇ ਮੈਦਾਨ ਵਿਚ ਹਾਣੀਆਂ ਨਾਲ ਖੇਡ ਰਹੇ ਸਨ ਜਾਂ ਪੀਰ ਆਰਫ਼ ਦੀਨ ਪਾਲਕੀ ਵਿਚ ਬੈਠ ਕੇ ਕੋਲ ਦੀ ਲੰਘਿਆ। ਹਜ਼ੂਰ ਨਾਲ ਪੀਰ ਦੀ ਨਜ਼ਰ ਮਿਲੀ। ਦੋਹਾਂ ਨੇ ਇਕ ਦੂਜੇ ਨੂੰ ਬੜੇ ਗਹੁ ਨਾਲ ਤੱਕਿਆ ਤੇ ਪਛਾਣਿਆ। ਦਾਤਾਰ ਨੇ ਹਾਸੇ ਨਾਲ ਪੁੱਛਿਆ, "ਪੀਰ ਜੀ! ਅਜੇ ਮਿਲਿਆ ਨਹੀਂ?"

ਪੀਰ ਨੇ ਗੁੱਝੀ ਰਮਜ਼ ਸਮਝ ਕੇ ਸਿਰ ਝੁਕਾਉਂਦਿਆਂ ਕਿਹਾ, "ਹੁਣ ਮਿਲ ਪਿਆ ਹੈ, ਮੇਰੇ ਮੁਰਸ਼ਦ! ਮਿਲ ਪਿਆ ਹੈ।"

ਨਾਲ ਹੀ ਪਾਲਕੀ ਵਿਚੋਂ ਉੱਤਰ ਕੇ ਸਾਹਿਬਜ਼ਾਦੇ ਨੂੰ ਸਿਜਦਾ ਕੀਤਾ। ਫਿਰ ਮਹਾਰਾਜ ਤੇ ਪੀਰ ਕਿੰਨਾ ਚਿਰ ਇੱਕਲਵਾਂਝੇ ਖੜੇ ਵਾਰਤਾਲਾਪ ਕਰਦੇ ਰਹੇ।

ਗੁਰਦੇਵ ਨੇ ਪੀਰ ਆਰਫ਼ ਦੀਨ ਨੂੰ ਗੁੱਝੀਆਂ ਰਮਜ਼ਾਂ ਨਾਲ ਇਉਂ ਕਿਹਾ:



Scanned by CamScanner

## ਕਾਫ਼ੀ

1

ਬਾਲਾ ਪ੍ਰੀਤਮ ਕਰੇ ਪੀਰ ਜੀ,
ਦੱਸੋ ਕਿਧਰ ਫਿਰ ਰਹੇ ਹੋ।
ਬਾਲੂ ਰੇਤ ਦੀ ਕੰਧ ਵਾਂਗਰਾਂ,
ਚਾਰ ਚੁਫੇਰੇ ਕਿਰ ਰਹੇ ਹੋ।
ਇਸ ਦੇਸ਼ ਵਿਚ ਦੋ ਧੜੇ ਨੇ,
ਤੁਸੀਂ ਦੱਸੋ ਕਿਸ ਧਿਰ ਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

2

ਮਨ ਦੀ ਆਸ ਹੋਈ ਨਾ ਪੂਰੀ,
ਸੋਚਾਂ ਵਿਚ ਕਿਉਂ ਰੁੜ੍ਹ ਰਹੇ ਹੋ।
ਦੋ ਪੱਖ ਨੇ ਤਕੜਾ ਤੇ ਮਾੜਾ,
ਤੁਸੀਂ ਕੀਹਦੇ ਨਾਲ ਜੁੜ ਰਹੇ ਹੋ।
ਇਕ ਧਰਤੀ ਤੇ ਦੂਜਾ ਜ਼ਾਲਮ,
ਤੁਸੀਂ ਪੁੱਤਰ ਕਿਸ ਧਿਰ ਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

3

ਜਿਸ ਨੂੰ ਮਿਲਿਆ ਸ਼ਾਂਤ ਹੋਵੇ ਦਿਲ,
ਮੈਲ ਧੁਪੇ ਮੰਦ ਕਰਮਾਂ ਦੀ।
ਦਰਸ਼ਨ ਦੇ ਕੇ ਤਾਰੇ ਜਿਹੜਾ,
ਨੀਂਦਰ ਤੋੜੇ ਭਰਮਾਂ ਦੀ।
ਦੱਸੋ ਦਿਲ ਕਾਹਤੋਂ ਨਹੀਂ ਟਿਕਦਾ,
ਵਾਂਗ ਤਿਲਾਂ ਦੇ ਕਿਰਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

4

ਸਾਫ਼ ਅੱਖ ਤੋਂ ਬਿਨ ਸਾਈਂ ਜੀ,



Scanned by CamScanner

ਉਸ ਦੇ ਦਰਸ਼ਨ ਹੋਣੇ ਨਹੀਂ।
ਬੁੱਲ੍ਹੇ ਸ਼ਾਹ ਕਹੇ ਅਮਲਾਂ ਬਾਝੋਂ,
ਧੁਪਣੇ ਦਿਲ ਦੇ ਧੋਣੇ ਨਹੀਂ।
ਜੇਕਰ ਠੀਕ ਹੈ ਦਿਲ ਦੀ ਮੰਜ਼ਲ,
ਸ਼ਰ੍ਹਾ ਕਿੱਲੇ ਕਿਉਂ ਘਿਰਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

5

ਪਾਲਕੀ ਤੋਂ ਕੁਝ ਦੂਰ ਖਲੋਤਾ,
ਸਾਈਂ ਸੋਚਾਂ ਕਰਦਾ ਸੀ।
ਨੱਕ ਚੜ੍ਹਾ ਰਹੇ ਚੇਲੇ ਚਿੜ ਕੇ,
ਤੁਅੱਸਬ ਤੱਕ ਨਾ ਜਰਦਾ ਸੀ।
ਸੁੱਟੇ ਗਏ ਉਹ ਹਾਥੀ ਮੂਹਰੇ,
ਸਾਫ਼ ਜਿਨ੍ਹਾਂ ਦੇ ਹਿਰਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

6

ਆਉ ਤੇ ਕੁਝ ਗੱਲਾਂ ਕਰੀਏ,
ਤੁਸਾਂ ਅਸਾਂ ਨੇ ਕਰਨਾ ਕੀ।
ਅੰਤ ਤਰੇਗੀ ਧਰਮ ਦੀ ਬੇੜੀ,
ਪਾਪ ਤੁੱਲ੍ਹੇ ਨੇ ਤਰਨਾ ਕੀ।
ਕਿਸ ਦੀ ਭਾਲ 'ਚ ਭੱਜੇ ਫਿਰਦੇ,
ਕਿਹੜੀ ਕੂੰਟ ਵਿਚਰਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

7

ਆਰਫ਼ ਦੀਨ ਫ਼ਕੀਰ ਸਾਈਂ ਦੇ,
ਨੇਤਰ ਸੱਜਲ ਹੋ ਰਹੇ ਸੀ।
ਜਿਹੜੇ ਏਸ ਮੰਜ਼ਲ ਨਾ ਪੁੱਜੇ,
ਪਏ ਕਰਮਾਂ ਨੂੰ ਰੋ ਰਹੇ ਸੀ।



Scanned by CamScanner

ਬਾਗੋਂ ਬਾਗ 'ਗੁਰਮੁਖੋ, ਜੋਗੀ',
ਆਸ਼ੇ ਤੋਂ ਨਹੀਂ ਗਿਰਦੇ ਹੋ।
ਕੀ ਸਾਈਂ ਜੀ ਲੱਭਾ ਕਿ ਨਹੀਂ,
ਜਿਸ ਨੂੰ ਲੱਭਦੇ ਫਿਰਦੇ ਹੋ।

ਪੀਰ ਨੂੰ ਨਿਹਾਲ ਕਰ ਕੇ ਪਿਤਾ ਜੀ ਦਾ ਹੁਕਮ ਪਾ ਕੇ ਬਾਲਾ ਪ੍ਰੀਤਮ ਪਰਿਵਾਰ ਸਮੇਤ ਲਖਨੌਰ ਤੋਂ ਅਨੰਦਪੁਰ ਨੂੰ ਭੁਰ ਪਏ। 21 ਮਾਘ, 1729 ਬਿਕਰਮੀ ਨੂੰ ਹਜ਼ੂਰ ਨੇ ਅਨੰਦਪੁਰ ਵਿਚ ਪ੍ਰਵੇਸ਼ ਕੀਤਾ।



Scanned by CamScanner

# ਸ਼ਹੀਦੀ ਭਾਈ ਤਾਰੂ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਪੈਦਾ ਕੀਤੇ ਹੋਏ ਖ਼ਾਲਸੇ ਅੰਦਰ ਬੜੀਆਂ ਸਿਫ਼ਤਾਂ ਹਨ। ਜਿਥੇ ਇਹ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਨਾਮ ਜਪਦਾ ਹੋਇਆ ਵੰਡ ਕੇ ਛਕਣ ਦਾ ਆਦੀ ਹੈ, ਉਥੇ ਇਸ ਵਿਚ ਸਤ, ਸੰਤੋਖ, ਦਇਆ, ਧੀਰਜ, ਨਿਮਰਤਾ ਵੀ ਕੁੱਟ-ਕੁੱਟ ਕੇ ਭਰੀ ਹੋਈ ਹੈ। ਇਹ ਏਨਾ ਪਰਉਪਕਾਰੀ ਹੈ ਕਿ ਦੁਖੀਆਂ ਦਾ ਧਰਮ, ਇੱਜ਼ਤ ਤੇ ਜਾਨ ਬਚਾਉਣ ਲਈ ਆਪਣੀ ਜਾਨ ਵਾਰਨ ਤੋਂ ਵੀ ਗੁਰੇਜ਼ ਨਹੀਂ ਕਰਦਾ। ਐਸਾ ਹੀ ਇਕ ਕਿਰਤੀ, ਸਭ ਨੂੰ ਪਿਆਰ ਕਰਨ ਵਾਲਾ, ਦੇਸ਼ ਭਗਤਾਂ ਦੀ ਸੇਵਾ ਕਰਨ ਵਾਲਾ ਸੀ ਗੁਰੂ ਕਾ ਲਾਲ ਭਾਈ ਤਾਰੂ ਸਿੰਘ। ਅੰਮ੍ਰਿਤਸਰ ਤੋਂ ਝਬਾਲ-ਭਿੱਖੀਵਿੰਡ ਵਿਚ ਦੀ ਹੋ ਕੇ ਖੇਮਕਰਨ ਨੂੰ ਜਾਂਦੀ ਸੜਕ ਉੱਤੇ ਭਿੱਖੀਵਿੰਡ ਦੇ ਪੱਛਮ-ਦੱਖਣੀ ਕੋਨੇ ਦੇ ਕਰੀਬ ਇਕ ਮੀਲ ਦੀ ਵਿੱਥ 'ਤੇ ਪਿੰਡ ਪੂਹਲਾ ਹੈ। ਇਹ ਭਾਈ ਤਾਰੂ ਸਿੰਘ ਦਾ ਪਿੰਡ ਹੈ। ਇਹਨਾਂ ਜੱਟਾਂ ਦੀ ਗੋਤ ਸੰਧੂ ਹੈ। ਭਾਈ ਤਾਰੂ ਸਿੰਘ ਬਚਪਨ ਵਿਚ ਹੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ। ਕੁਝ ਇਤਿਹਾਸਕਾਰਾਂ ਨੇ ਇਹਨਾਂ ਦੇ ਪਿਤਾ ਦਾ ਨਾਮ ਜੋਧ ਸਿੰਘ ਲਿਖਿਆ ਹੈ ਜੋ ਮੁਕਤਸਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ। ਹੁਣ ਘਰ ਵਿਚ ਸਿਰਫ਼ ਤਿੰਨ ਜੀਅ ਹੀ ਹਨ—ਮਾਤਾ, ਭਾਈ ਤਾਰੂ ਸਿੰਘ ਤੇ ਵਿਧਵਾ ਭੈਣ ਤਾਰੋ ਜੋ ਆਪਣੇ ਪਤੀ ਦੀ ਮੌਤ ਪਿੱਛੋਂ ਪੇਕੇ ਘਰ ਹੀ ਰਹਿੰਦੀ ਸੀ।

ਭਜਨ ਬੰਦਗੀ, ਦਸਾਂ ਨਹੁੰਆਂ ਦ ਕਿਰਤ ਖੇਤੀ ਕਰਨੀ, ਲੋੜਵੰਦਾਂ ਦੀ ਮਦਦ ਕਰਨੀ, ਆਏ-ਗਏ ਪਾਂਧੀਆਂ ਦੀ ਬਿਨਾਂ ਭੇਦ-ਭਾਵ ਜਾਂ ਵਿਤਕਰੇ ਦੇ ਸੇਵਾ ਕਰਨੀ, ਮੰਜਾ-ਬਿਸਤਰਾ ਦੇਣਾ ਨਿੱਤ ਦਾ ਕਰਮ ਸੀ। ਇਹਨਾਂ ਗੁਣਾਂ ਕਰਕੇ ਭਾਈ ਜੀ ਦੀ ਸੋਭਾ ਦੂਰ-ਦੂਰ ਤਕ ਫੈਲ ਗਈ। ਜਿਥੇ ਸਿੰਘ ਪਰਉਪਕਾਰੀ ਸਨ, ਉਥੇ ਸਰਕਾਰੀ ਬੰਦੇ, ਫ਼ੌਜਦਾਰ, ਚੌਧਰੀ ਪਰਜਾ ਉੱਤੇ ਬਹੁਤ ਜ਼ੁਲਮ ਢਾਹੁੰਦੇ ਸਨ।

ਇਕ ਐਸੀ ਘਟਨਾ ਵਾਪਰੀ। ਪੱਟੀ ਦੇ ਫ਼ੌਜਦਾਰ ਨੇ ਇਥੋਂ ਦੇ ਇਕ ਗ਼ਰੀਬ



Scanned by CamScanner

ਮੁਸਲਮਾਨ ਰਹੀਮ ਬਖ਼ਸ਼ ਮਾਛੀ ਦੀ ਨੌਜਵਾਨ ਲੜਕੀ ਜ਼ਬਰਦਸਤੀ ਚੁੱਕ ਕੇ ਆਪਣੇ ਮਹਿਲੀਂ ਪਾ ਲਈ। ਗ਼ਰੀਬ ਮਾਛੀ ਨੇ ਧੀ ਛੱਡਣ ਲਈ ਬੜੇ ਤਰਲੇ ਪਾਏ ਪਰ ਫ਼ੌਜਦਾਰ ਨੇ ਲਾਲਚ ਦੇ ਕੇ ਨਿਕਾਹ ਲਈ ਆਖਿਆ। ਜਦੋਂ ਮਾਛੀ ਨਾ ਮੰਨਿਆ ਤਾਂ ਧਮਕੀਆਂ ਵੀ ਦਿੱਤੀਆਂ। ਵਿਚਾਰਾ ਬੇਬੱਸ ਮਾਛੀ ਲਾਹੌਰ ਸੂਬੇਦਾਰ ਜ਼ਕਰੀਆ ਖ਼ਾਨ ਕੋਲ ਵੀ ਜਾ ਫ਼ਰਿਆਦੀ ਹੋਇਆ ਪਰ ਪੱਥਰ ਦਿਲ ਹਾਕਮ ਨੇ ਇਕ ਨਾ ਸੁਣੀ। ਗ਼ਰੀਬ ਮਾਛੀ ਨੂੰ ਧਰਤੀ ਵਿਹਲ ਨਹੀਂ ਸੀ ਦੇ ਰਹੀ। ਉਹ ਡਿੱਗਦਾ-ਢਹਿੰਦਾ ਲਾਹੌਰੋਂ ਵਾਪਸ ਮੁੜਿਆ, ਭਿੱਖੀਵਿੰਡ ਲਾਗੇ ਰਾਤ ਪੈ ਗਈ। ਉਸ ਨੂੰ ਰਾਤ ਕੱਟਣ ਲਈ ਇਕੋ-ਇਕ ਟਿਕਾਣਾ ਭਾਈ ਤਾਰੂ ਸਿੰਘ ਦਾ ਘਰ ਹੀ ਨਜ਼ਰ ਆਇਆ। ਭਾਈ ਤਾਰੂ ਸਿੰਘ ਦੇ ਘਰ ਆਉਣ 'ਤੇ ਸਿੰਘ ਨੇ ਉਸ ਨੂੰ ਜੀ ਆਇਆਂ ਆਖਿਆ। ਹੱਥ ਪੈਰ ਧੁਆਏ, ਮੰਜਾ ਦਿੱਤਾ। ਜਦੋਂ ਸਿੰਘ ਨੇ ਪ੍ਰਸ਼ਾਦਾ ਅੱਗੇ ਰੱਖਿਆ ਤਾਂ ਬੁੱਢੇ ਮਾਛੀ ਦੇ ਗਲੇ ਅੰਦਰ ਰੋਟੀ ਨਹੀਂ ਲੰਘੀ ਤਾਂ ਪਰਉਪਕਾਰੀ ਦਿਆਲੂ ਆਤਮਾ ਕੋਲੋਂ ਦੁੱਖ ਜਰਿਆ ਨਾ ਗਿਆ, ਪੁੱਛਿਆ ਕਿ ਦੱਸ ਬਾਬਾ, ਤੈਨੂੰ ਕੋਈ ਦੁੱਖ ਹੈ। ਬੁੱਢੇ ਮਾਛੀ ਦੀਆਂ ਧਾਹਾਂ ਨਿਕਲ ਗਈਆਂ। ਆਪਣੀ ਦੁੱਖ ਭਰੀ ਕਹਾਣੀ ਰਹੀਮ ਬਖ਼ਸ਼ ਮਾਛੀ ਨੇ ਭਾਈ ਤਾਰੂ ਸਿੰਘ ਨੂੰ ਰੋ-ਰੋ ਕੇ ਇਉਂ ਸੁਣਾਈ:

### ਦਵੱਈਆ

1

ਮੇਰਾ ਨਾਮ ਰਹੀਮ ਬਖ਼ਸ਼ ਹੈ,
ਨਿੱਤ ਪਰ੍ਹੇ ਵਿਚ ਬਹਿੰਦਾ।
ਅੱਲ੍ਹਾ-ਪੂਜ ਪੱਟੀ ਦਾ ਹਾਕਮ,
ਮੈਨੂੰ ਕਮਲਾ ਕਹਿੰਦਾ।
ਰੱਖਦਾ ਵੇਖਿਆ ਪਬਲਿਕ ਵੱਲੇ,
ਅੱਖ ਹਮੇਸ਼ਾ ਕਾਣੀ।
ਕੀ ਦੱਸਾਂ ਸਰਦਾਰਾ ਮੇਰੀ,
ਦਰਦਾਂ ਭਰੀ ਕਹਾਣੀ।

2

ਹੱਥ ਜੋੜ ਕੇ ਤਰਲੇ ਕੀਤੇ,
ਗੱਲ ਕੋਈ ਨਹੀਂ ਸੁਣਦੇ।
ਮਾੜੇ ਦੀ ਫ਼ਰਿਆਦ ਨਾ ਸੁਣਨੀ,



Scanned by CamScanner

ਰਿਵਾਜ ਜਾਪਦੇ ਹੁਣ ਦੇ।
ਹਾਕਮ ਹੋ ਕੇ ਭੁੱਲਦੇ ਜਾਂਦੇ,
ਜੋ ਵੱਡਿਆਂ ਦੀ ਬਾਣੀ।
ਕੀ ਦੱਸਾਂ... ...

3

ਜ਼ਕਰੀਆ ਖ਼ਾਨ ਲਾਹੌਰ ਦਾ ਹਾਕਮ,
ਵੱਡਿਆਂ ਨੂੰ ਸਤਿਕਾਰੇ।
ਉਸ ਵੀ ਮੇਰੀ ਗੱਲ ਸੁਣੀ ਨਾ,
ਮੈਨੂੰ ਧੱਕੇ ਮਾਰੇ।
ਤੰਦ ਟੁੱਟੇ ਤਾਂ ਗੰਢ ਲਏ ਕੋਈ,
ਉਲਝ ਗਈ ਸਭ ਤਾਣੀ।
ਕੀ ਦੱਸਾਂ... ...

4

ਜਾਨ ਤੋਂ ਪਿਆਰੀ ਜਾਨੋਂ ਮੇਰੀ,
ਹਾਕਮ ਚੁੱਕ ਕੇ ਲੈ ਗਿਆ।
ਕੂਕਾਂ ਦਿੱਤੀਆਂ 'ਵਾਜ ਸੁਣੀ ਨਾ,
ਜੀਣ ਦਾ ਹੱਜ ਕੀ ਰਹਿ ਗਿਆ।
ਹਫ਼ਤਾ ਹੋ ਗਿਆ ਵਿਲੂਕ ਰਿਹਾ ਹਾਂ,
ਕਿਸੇ ਨਹੀਂ ਮਰਜ਼ ਪਛਾਣੀ।
ਕੀ ਦੱਸਾਂ... ...

5

ਰੋਂਦੀਆਂ ਦੇਵੀਆਂ ਚੁੱਕ ਲਿਜਾਂਦੇ,
ਕਰਦੇ ਨੇ ਮਨ ਆਈਆਂ।
ਫਿਰਨ ਮੱਛਰੇ ਸਾਨ੍ਹ ਸਥ੍ਹਾ ਦੇ,
ਨੱਥਾਂ ਕਿਸੇ ਨਾ ਪਾਈਆਂ।
ਇਉਂ ਜਾਪੇ ਜਿਉਂ ਮਾਨੁੱਖਤਾ ਦਾ,
ਖ਼ੂਨ ਹੋ ਗਿਆ ਪਾਣੀ।
ਕੀ ਦੱਸਾਂ... ...

6

ਧਰਤੀ ਜਾਪੇ ਵਿਹਲ ਨਹੀਂ ਦਿੰਦੀ,



Scanned by CamScanner

ਮੰਗੀ ਮੌਤ ਨਹੀਂ ਆਉਂਦੀ।
ਇਸ ਜੀਵਣ ਤੋਂ ਮਰਨਾ ਚੰਗਾ,
ਅਣਖ ਨਹੀਂ ਜੀਊਣਾ ਚਾਹੁੰਦੀ।
ਮੌਤ ਕਿਨਾਰੇ ਪਹੁੰਚੀ ਜਾਪੇ,
ਮੇਰੀ ਜਿੰਦ ਨਿਮਾਣੀ।
ਕੀ ਦੱਸਾਂ... ...

7

ਬਾਜ਼ ਸ਼ਿਕਾਰੀ ਲਾਉਣ ਉਡਾਰੀ,
ਨਿੱਤ ਕੂੰਜਾਂ ਨੂੰ ਫੜਦੇ।
ਲੋਕੀਂ ਤਰਲੇ ਲੈਣ ਜ਼ਿਮੀਂ 'ਤੇ,
ਉੱਡ ਆਕਾਸ਼ੀਂ ਚੜ੍ਹਦੇ।
ਔਹ ਗੁਰਬਤ ਨੂੰ ਗੋਲੀਆਂ ਮਾਰੇ,
ਮਹਿਲਾਂ ਵਿਚੋਂ ਰਾਣੀ।
ਕੀ ਦੱਸਾਂ... ...

8

ਮੁਸਲਮਾਨ ਨੇ ਵਾਧਾ ਕੀਤਾ,
ਮੁਸਲਮਾਨ ਨੇ ਜਰਿਆ।
ਸੈਂਕੜਿਆਂ ਦੇ ਤਰਲੇ ਕੀਤੇ,
ਹੌਕਾ ਕਿਸੇ ਨਹੀਂ ਭਰਿਆ।
ਹੱਥ ਜੋੜ ਕੇ ਤਰਲੇ ਕੀਤੇ,
ਘੂਰੇ ਰੋਹਬ ਪਠਾਣੀ।
ਕੀ ਦੱਸਾਂ... ...

9

ਜੀਹਦਾ ਰਾਜ ਫ਼ੈਸਲਾ ਉਹਦਾ,
ਜੋ ਚਾਹਵੇ ਸੋ ਕਰਦਾ।
ਜ਼ੋਰਾਵਰ ਦਾ ਸੌ ਸੱਤੀਂ ਵੀਹ,
ਮਾੜਾ ਹਰ ਥਾਂ ਮਰਦਾ।
ਕੁਝ ਨਾ ਲੱਭਾ ਰਿਹਾ ਮਾਰਦਾ,
ਪਾਣੀ ਵਿਚ ਮਧਾਣੀ।
ਕੀ ਦੱਸਾਂ... ...



Scanned by CamScanner

10

ਕਿਸੇ ਕਿਹਾ ਇਹ ਖੂਹ ਸਿੱਖਾਂ ਦਾ,
ਸਿੱਖ ਸਮਝ ਮੈਂ ਆਇਆ।
ਮੈਂ ਸੁਣਿਆ ਕਿ ਹਿੰਦ ਸਾਰੀ ਦਾ,
ਤੁਸਾਂ ਨੇ ਧਰਮ ਬਚਾਇਆ।
ਮੇਰੇ ਖ਼ਿਆਲ 'ਚ ਮੁੜ ਕੇ ਸਿੰਘੋ,
ਰੋਂਦੀ ਹਿੰਦ ਨਿਮਾਣੀ।
ਕੀ ਦੱਸਾਂ... ...

11

ਤੇਰੇ ਖੂਹ 'ਤੇ ਆ ਕੇ ਸਿੰਘਾ,
ਠੰਢ ਕਾਲਜੇ ਪਈ ਹੈ।
'ਜੋਗੀ' ਮੇਰੀ ਦਰਦ ਕਹਾਣੀ,
ਸਾਰੀ ਤੂੰ ਸੁਣ ਲਈ ਹੈ।
'ਗੁਰਮੁਖ' ਤੇ 'ਸ਼ੌਕੀ' 'ਸਤ' ਗਾਉਂਦੇ,
ਅਰਸ਼ੋਂ ਉਤਰੀ ਬਾਣੀ।
ਕੀ ਦੱਸਾਂ ਸਰਦਾਰਾ ਮੇਰੀ,
ਦੁੱਖਾਂ ਭਰੀ ਕਹਾਣੀ।

ਗ਼ਰੀਬ ਮਜਬੂਰ ਬਾਪ ਦੀ ਦੁੱਖਾਂ ਪਰੀ ਗਾਥਾ ਸੁਣ ਕੇ ਸੂਰਮੇ ਦਾ ਦਿਲ ਭਰ ਆਇਆ। ਭਾਈ ਤਾਰੂ ਸਿੰਘ ਨੇ ਕਿਹਾ, "ਬਾਬਾ! ਧੀਰਜ ਕਰ, ਰੱਬ ਦਾ ਦਰ ਸਭ ਲਈ ਖੁੱਲ੍ਹਾ ਹੈ। ਤੂੰ ਗੁਰੂ ਨਾਨਕ ਦੇਵ ਜੀ ਦੇ ਸਿੱਖ ਦੇ ਘਰ ਆਇਆ ਹੈਂ। ਜੇ ਤੇਰੇ ਅੱਲ੍ਹੇ ਜ਼ਖ਼ਮਾਂ 'ਤੇ ਸਿੰਘ ਦਾ ਦਿਲ ਮਲ੍ਹਮ ਬਣ ਕੇ ਨਾ ਲੱਗਾ ਤਾਂ ਫਿਰ ਮੈਂ ਕਲਗ਼ੀਵਾਲੇ ਦਾ ਸਿੰਘ ਹੀ ਨਾ ਹੋਇਆ। ਬਾਬਾ ਤੂੰ ਪ੍ਰਸ਼ਾਦਾ ਛਕ ਕੇ ਆਰਾਮ ਕਰ। ਮੈਂ ਤੇਰੇ ਦੁੱਖ ਦਾ ਇਲਾਜ ਕਰ ਕੇ ਆਇਆ।"

ਪਰਉਪਕਾਰੀ ਸੂਰਮੇ ਨੇ ਜਿਵੇਂ ਬੁੱਢੇ ਗ਼ਰੀਬ ਮਾਛੀ ਨੂੰ ਦਿਲਾਸਾ ਦਿੱਤਾ, ਇਉਂ ਬਿਆਨ ਕੀਤਾ ਜਾਂਦਾ ਹੈ:

ਦੋਤਾਰਾ

1

ਜਦ ਸੁਣੀ ਸੂਰਮੇ ਨੇ,
ਬੁੱਢੜੇ ਕੋਲੋਂ ਦਰਦ ਕਹਾਣੀ।



Scanned by CamScanner

ਉੱਛਲਦਾ ਨਜ਼ਰ ਆਇਆ,
ਉਸ ਦਾ ਦਿਲ ਅੱਖੀਆਂ ਦੇ ਥਾਣੀਂ।
ਤੇਰੀ ਇਹ ਦਰਦ ਕਥਾ,
ਹੁਣ ਮੈਂ ਵੀਰਾਂ ਕੋਲ ਪੁਚਾਉਨੈਂ।
ਗੱਲ ਕਹੀ ਸੂਰਮੇ ਨੇ,
ਬਾਬਾ ਤੂੰ ਬਹਿ ਜਾ, ਮੈਂ ਆਉਨੈਂ।

2

ਤੇਰੇ ਅੱਲ੍ਹੇ ਜ਼ਖ਼ਮਾਂ 'ਤੇ,
ਮੇਰਾ ਦਿਲ ਮਲ੍ਹਮ ਬਣ ਲੱਗੂ।
ਜਿਥੇ ਗ਼ਮੀਆਂ ਗਾਉਂਦੀਆਂ ਨੇ,
ਉਥੇ ਦੀਪ ਖ਼ੁਸ਼ੀ ਦਾ ਜਗੂ।
ਗੱਲ ਅੱਠਾਂ ਕੁ ਪਹਿਰਾਂ ਦੀ,
ਐਵੇਂ ਕਿਉਂ ਢੇਰੀਆਂ ਢਾਹੁੰਨੈਂ।
ਗੱਲ ਕਹੀ... ...

3

ਘਾਟੇ ਦੀ ਗੱਲ ਕਰੀਏ,
ਅਸੀਂ ਨਹੀਂ ਐਸੇ ਵਿਉਪਾਰੀ।
ਤੇਰਾ ਕੰਮ ਕਰਨੇ ਲਈ,
ਆਪਣੀ ਵਾਹ ਲਗਾ ਦੂੰ ਸਾਰੀ।
ਖ਼ੁਸ਼ੀਆਂ ਵਿਚ ਹੱਸੇਂਗਾ,
ਜਿਥੇ ਗੀਤ ਗ਼ਮਾਂ ਦੇ ਗਾਉਨੈਂ।
ਗੱਲ ਕਹੀ... ...

4

ਅਸੀਂ ਉਸ ਦੇ ਪੁੱਤਰ ਹਾਂ,
ਜਿਸ ਨੇ ਲਾਲ ਧਰਮ ਤੋਂ ਵਾਰੇ।
ਸਾਡੇ ਯੋਧੇ ਬੰਦੇ ਜਿਹੇ,
ਜਿਹੜੇ ਨਹੀਂ ਜਾਬਰ ਤੋਂ ਹਾਰੇ।
ਗੱਲ ਪੋਲੀ ਕੀ ਕਰਨੀ,
ਉਸਦੀ ਨਿੱਤ ਦੀ ਅਲਖ ਮੁਕਾਉਨੈਂ।
ਗੱਲ ਕਹੀ... ...



Scanned by CamScanner

5

ਦੁਖੀਆਂ ਦੀ ਰਾਖੀ ਲਈ,
ਸਾਜਿਆਂ ਪੰਥ ਕਲਗੀਆਂ ਵਾਲੇ।
ਉਪਕਾਰ ਲਈ ਕਾਹਲੇ ਨੇ,
ਸਾਡੇ ਚਿਰ ਤੋਂ ਤੀਰ ਜੰਗਾਲੇ।
ਜਾਫ਼ਰ ਨਾ ਨਿਕਲ ਸਕੂ,
ਐਸੇ ਫੰਧੇ ਵਿਚ ਫਸਾਉਨੈਂ।
ਗੱਲ ਕਹੀ... ...

6

ਜੋ ਕਿਸੇ ਤੋਂ ਡਰਦਾ ਨਹੀਂ,
ਵੇਖੀਂ ਕਿਵੇਂ ਵਾਸਤੇ ਪਾਉਂਦਾ।
ਜੋ ਉੱਡ ਰਿਹਾ ਅਰਸ਼ਾਂ 'ਤੇ,
ਵੇਖੀਂ ਕਿਵੇਂ ਧਰਤ 'ਤੇ ਆਉਂਦਾ।
ਹੰਕਾਰੇ ਖ਼ਾਨਾਂ ਨੂੰ,
ਵੇਖੀਂ ਸੱਚ ਦਾ ਰਾਹ ਵਿਖਾਉਨੈਂ।
ਗੱਲ ਕਹੀ... ...

7

ਅਸੀਂ ਅਣਖੀ ਬੰਦੇ ਹਾਂ,
ਵਾਧਾ ਨਹੀਂ ਮਾੜੇ 'ਤੇ ਜਰਦੇ।
ਜੋ ਮੂੰਹੋਂ ਕੱਢ ਦੇਈਏ,
ਦੇ ਕੇ ਸਿਰ ਉਹ ਪੂਰਾ ਕਰਦੇ।
ਵੇਖੀਂ ਘਰ ਖ਼ਾਨਾ ਦੇ,
ਕੇਵੇਂ ਮਾਤਮੀ ਸਫ਼ਾਂ ਵਿਛਾਉਨੈਂ।
ਗੱਲ ਕਹੀ... ...

8

ਤੇਰੇ 'ਤੇ ਵਾਧਾ ਕਰ,
ਵੇਖੀਂ ਉਹ ਜੀਉਂਦਾ ਨਹੀਂ ਰਹਿੰਦਾ।
ਪਲੀਆਂ ਹੋਈਆਂ ਕੂੰਜਾਂ ਨੂੰ,
ਵੇਖੀਂ ਬਾਜ਼ ਖ਼ਾਲਸਾ ਪੈਂਦਾ।
ਜੋ ਦੀਨਾਂ ਮੰਨਦੇ ਨਹੀਂ,



Scanned by CamScanner

ਵੇਖੀਂ ਕਿਵੇਂ ਲੰਮਿਆ ਪਾਉਨੈਂ।

ਗੱਲ ਕਹੀ... ...

9

ਅਸੀਂ ਗੱਲ ਵਿਆਹ ਦਿਆਂਗੇ,

ਫੋਕੀ ਫੜ੍ਹ ਐਵੇਂ ਨਹੀਂ ਮਾਰੀ।

ਅਸੀਂ ਸਿਰ ਨਾਲ ਨਿਭ ਜਾਂਗੇ,

ਮਤਲਬ ਤਕ ਸੀਮਤ ਨਹੀਂ ਯਾਰੀ।

ਤੇਰੇ ਘਰ ਪੁੱਜ ਜਾਏਗੀ,

ਜਿਸ ਲਈ ਨੈਣੋਂ ਨੀਰ ਵਹਾਉਨੈਂ।

ਗੱਲ ਕਹੀ... ...

10

ਘੋੜੇ 'ਤੇ ਕਾਠੀ ਪਾ,

ਤੁਰਿਆ ਸ਼ੇਰ ਜੰਗਲ ਦੇ ਵੱਲੇ।

ਹਨ ਪਰਉਪਕਾਰਾਂ ਲਈ,

ਸਿੰਘਾਂ ਕਸ਼ਟ ਅਨੇਕਾਂ ਝੱਲੇ।

ਸਿੱਖ ਪੰਥ ਦੇ ਚਰਨਾਂ 'ਤੇ,

'ਜੋਗੀ' ਜਾ ਕੇ ਸੀਸ ਝੁਕਾਉਨੈਂ।

ਗੱਲ ਕਹੀ ਸੂਰਮੇ ਨੇ,

ਬਾਬਾ ਤੂੰ ਬਹਿ ਜਾ, ਮੈਂ ਆਉਨੈਂ।

ਬੁੱਢੜੇ ਨੂੰ ਕੁਝ ਧਰਵਾਸ ਆਈ ਤੇ ਭਾਈ ਤਾਰੂ ਸਿੰਘ ਜੀ ਲੰਗਰ ਲੈ ਕੇ ਜੰਗਲ ਦੀ ਝਿੜੀ ਵਿਚ ਸਿੰਘਾਂ ਕੋਲ ਪੁੱਜ ਗਏ ਅਤੇ ਸਿੰਘਾਂ ਨੂੰ ਰਹੀਮ ਬਖ਼ਸ਼ ਮਾਛੀ ਦੀ ਸਾਰੀ ਵਿਥਿਆ ਸੁਣਾਈ। ਸਿੰਘਾਂ ਨੇ ਉਸੇ ਵਕਤ ਤਿਆਰੀ ਕੀਤੀ। ਪੱਟੀ ਜ਼ਾਫ਼ਰ ਬੇਗ ਹਾਕਮ ਦੇ ਮਹਿਲਾਂ 'ਤੇ ਹੱਲਾ ਕੀਤਾ। ਜ਼ਾਲਮਾਂ ਨੂੰ ਸੋਧ ਕੇ ਗ਼ਰੀਬ ਮਾਛੀ ਦੀ ਲੜਕੀ ਛੁਡਵਾ ਕੇ ਸਿੰਘਾਂ ਨੇ ਉਹ ਲੜਕੀ ਰਹੀਮ ਬਖ਼ਸ਼ ਦੇ ਹਵਾਲੇ ਕੀਤੀ।

## ਸੂਰਮੇ ਦੀ ਮੁਖ਼ਬਰੀ

ਭਾਵੇਂ ਸਰਕਾਰ ਦੇ ਥਾਪੇ ਚੌਧਰੀ ਸਿੰਘਾਂ ਦੀ ਜਾਨ ਦੇ ਵੈਰੀ ਸਨ ਪਰ ਭਾਈ ਤਾਰੂ ਸਿੰਘ ਜੀ ਐਸੀ ਸਰਬ-ਸਾਂਝੀ ਸ਼ਖ਼ਸੀਅਤ ਸਨ ਕਿ ਇਸ ਦੇ ਇਲਾਕੇ



Scanned by CamScanner

ਦਾ ਚੌਧਰੀ ਸਾਹਿਬ ਰਾਏ ਨੁਸ਼ਹਿਰੀਆ, ਹਿੰਮਤ ਰਾਏ ਨੁਸ਼ਹਿਰਾ ਪਨੂੰਆਂ ਵਾਲਾ, ਚੈਂਚਲ ਸੰਧੂ ਚੀਚੇ ਵਾਲਾ ਅਤੇ ਹੈਬਤ ਮੱਲ ਨੇਸ਼ਟੇ ਵਾਲਾ ਪੂਹਲੇ ਪਿੰਡ ਤੋਂ ਬਹੁਤ ਦੂਰੀ 'ਤੇ ਨਹੀਂ ਸਨ, ਜਿਹਨਾਂ ਨੇ ਭਾਈ ਤਾਰੂ ਸਿੰਘ ਦੀ ਕੋਈ ਸ਼ਿਕਾਇਤ ਨਹੀਂ ਸੀ ਕੀਤੀ ਪਰ ਧਰਮੀ ਸਿੰਘਾਂ ਦਾ ਵੈਰੀ ਮਹਾਂ ਨੀਚ ਹਰਿਭਗਤ ਨਿਰੰਜਣੀਆ ਜੋ ਪੂਹਲਿਆਂ ਤੋਂ ਕਰੀਬ 50 ਕਿਲੋਮੀਟਰ ਦੀ ਦੂਰੀ 'ਤੇ ਵੱਸਦਾ ਸੀ, ਜਿਵੇਂ ਹੀ ਉਸ ਨੂੰ ਭਾਈ ਤਾਰੂ ਸਿੰਘ ਦਾ ਪਤਾ ਲੱਗਾ ਤਾਂ ਆਪਣੇ ਨਾਲ ਕੁਝ ਬੰਦਿਆਂ ਨੂੰ ਲੈ ਕੇ ਲਾਹੌਰ ਪਹੁੰਚ ਗਿਆ। ਲੈ ਕੇ ਮੁਲਾਕਾਤ ਦਾ ਟਾਈਮ, ਸੂਬੇਦਾਰ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦੇ ਸਾਹਮਣੇ ਜਾ ਪੇਸ਼ ਹੋਇਆ। ਇਸ ਨੇ ਭਾਈ ਤਾਰੂ ਸਿੰਘ ਬਾਰੇ ਵਧਾ-ਚੜ੍ਹਾਅ ਕੇ ਰੱਜ ਕੇ ਜ਼ਹਿਰ ਉਗਲੱਛਦਿਆਂ ਕਿਹਾ, "ਸਾਹਿਬ ਬਹਾਦਰ! ਹਜ਼ੂਰ ਦੀਆਂ ਅੱਖਾਂ ਥੱਲੇ, ਲਾਹੌਰ ਦੀਆਂ ਕੰਧਾਂ ਕੋਲੇ, ਸਰਕਾਰ ਦਾ ਵੱਡਾ ਵਿਦਰੋਹੀ ਦਿਨ-ਦੀਵੀਂ ਧਾੜੇ ਮਾਰਨ ਵਾਲਾ, ਵਿਖਾਵੇ ਲਈ ਬੰਦਗੀ ਕਰਦਾ ਹੈ ਪਰ ਯਾਰੀ ਧਾੜਵੀਆਂ ਨਾਲ ਰੱਖਦਾ ਹੈ। ਜੋ ਤੁਹਾਨੂੰ ਵੀ ਕਤਲ ਕਰਨ ਦੇ ਬਾਨਣੂੰ ਬੰਨ੍ਹ ਰਿਹਾ ਹੈ। ਜੇ ਉਸ ਦਾ ਬੰਦੋਬਸਤ ਨਾ ਕੀਤਾ ਤਾਂ ਫਿਰ ਪਛਤਾਉਣ ਨਾਲ ਕੁਝ ਨਹੀਂ ਬਣੇਗਾ।"

ਪਾਪੀ ਜੰਡਿਆਲੀਏ ਨੇ ਭਾਈ ਤਾਰੂ ਸਿੰਘ ਖ਼ਿਲਾਫ਼ ਇਉਂ ਚੁਗਲੀ ਲਾਈ :

ਦੋਤਾਰਾ

1

ਕਿਹਾ ਭਗਤ ਨਿਰੰਜਣੀ ਨੇ,
ਸੂਬੇ ਕੋਲ ਲਾਹੌਰ 'ਚ ਜਾ ਕੇ।
ਫਿਰ ਸਾਨੂੰ ਮਾਰਿਓ ਨਾ,
ਪੈਜੂ ਤੁਹਾਡੇ ਗਲ ਵੀ ਧਾ ਕੇ।
ਕਦਰਾਂ ਸਰਕਾਰ ਦੀਆਂ,
ਉਸ ਨੇ ਲੋਕਾਂ ਵਿਚ ਘਟਾਈਆਂ।
ਤਾਰੂ ਸਿੰਘ ਪੂਹਲਿਆਂ ਦਾ,
ਕਰਦਾ ਪਿੰਡਾਂ ਵਿਚ ਮਨ ਆਈਆਂ।

2

ਅਫ਼ਸਰ ਵੀ ਡਰਦੇ ਨੇ,
ਉਸ ਨੂੰ ਹੱਥ ਕੋਈ ਨਹੀਂ ਪਾਉਂਦਾ।



Scanned by CamScanner

ਸਭਨਾਂ ਨੂੰ ਘੂਰੇ ਉਹ,
ਕਰੀਏ ਗੱਲ ਤਾਂ ਰੋਹਬ ਵਿਖਾਉਂਦਾ।
ਵਹਿੜਾਂ ਸਰਕਾਰ ਦੀਆਂ,
ਉਸ ਨੇ ਡਾਂਗਾਂ ਮਾਰ ਭਜਾਈਆਂ।
ਤਾਰੂ ਸਿੰਘ... ...

3

ਸਰਕਾਰ ਦੇ ਬਾਗੀਆਂ ਨੂੰ,
ਨੇੜੇ ਫਿਰੇ ਪੁਚਾਉਂਦਾ ਰੋਟੀ।
ਅਸੀਂ ਤੁਹਾਨੂੰ ਦੱਸਿਆ ਨਹੀਂ,
ਰੱਖਦਾ ਨੀਤ ਚਿਰਾਂ ਤੋਂ ਖੋਟੀ।
ਤੀਰਾਂ ਨੂੰ ਸਾਫ਼ ਕਰੇ,
ਤੇਗ਼ਾਂ ਨਿੱਤ ਰੱਖਦਾ ਲਿਸ਼ਕਾਈਆਂ।
ਤਾਰੂ ਸਿੰਘ... ...

4

ਸਿੰਘਾਂ ਦੇ ਅੱਡਿਆਂ 'ਤੇ,
ਸੀਟੀ ਨਿੱਤ ਮਾਰਦਾ ਜਾ ਕੇ।
ਜਾਪੇ ਉਹ ਪੈ ਜਾਣਗੇ,
ਇਕ ਦਿਨ ਤੇਰੇ ਗਲ ਵੀ ਧਾ ਕੇ।
ਵੱਢ ਵੱਢ ਕੇ ਬੱਕਰਿਆਂ ਨੂੰ,
ਰੱਖਦੇ ਦੇਗਾਂ ਨਿੱਤ ਚੜ੍ਹਾਈਆਂ।
ਤਾਰੂ ਸਿੰਘ... ...

5

ਹੱਥ ਫੇਰ ਕੇ ਘੋੜੇ 'ਤੇ,
ਆਖੇ ਸਿੰਘ ਸਾਹਿਬ ਦਾ ਰਾਕੀ।
ਖੂਹ ਨੂੰ ਵੀ ਟੱਪ ਸਕਦਾ,
ਏਨੀ ਚੀਨੇ ਵਿਚ ਚਲਾਕੀ।
ਵੇਂਹਦਿਆਂ ਹੀ ਝੁਕ ਜਾਂਦੇ,
ਉਸ ਵੱਲ ਨਜ਼ਰਾਂ ਜਿੰਨੇ ਟਿਕਾਈਆਂ।
ਤਾਰੂ ਸਿੰਘ... ...



Scanned by CamScanner

6

ਸੂਰਜ ਤੋਂ ਹਾਰੇ ਨਾ,
ਉਸ ਦੇ ਦੋ ਨੈਣਾਂ ਦੀ ਲਾਲੀ।
ਉਹਦੇ ਦਰਬਾਰ ਉੱਤੇ,
ਜਾਪੇ ਮੌਤ ਵੀ ਖੜੀ ਸਵਾਲੀ।
ਗੱਜ-ਵੱਜ ਕੇ ਕਹਿੰਦਾ ਉਹ,
ਸਾਡੀਆਂ ਤੋੜ ਚੜ੍ਹਨਗੀਆਂ ਦਾਈਆਂ।
ਤਾਰੂ ਸਿੰਘ... ...

7

ਕਹਿੰਦਾ ਮੈਂ ਗੋਬਿੰਦ ਨੂੰ,
ਰੱਖਦੈਂ ਨੈਣਾਂ ਵਿਚ ਵਸਾਈ।
ਸ਼ਾਹੀ ਡਰ ਮੰਨਦਾ ਨਹੀਂ,
ਹਰਦਮ ਧੌਣ ਫਿਰੇ ਅਕੜਾਈ।
ਸਭ ਦੁਖੀ ਗੁਆਂਢੀ ਨੇ,
ਵੱਟਾਂ ਬਹੁਤ ਉਸ ਨੇ ਢਾਹੀਆਂ।
ਤਾਰੂ ਸਿੰਘ... ...

8

ਇਕ ਮੱਝ ਤੇ ਘੋੜਾ ਹੈ,
ਝੋਟੇ ਦੋ ਹਾਥੀਆਂ ਤੋਂ ਮੋਟੇ।
ਮਾਂਜੇ ਨਿੱਤ ਖੰਡੇ ਨੂੰ,
ਪੰਡਤ ਜਿਵੇਂ ਮਾਂਜਦੇ ਲੋਟੇ।
ਉਹ ਰੱਸੇ ਪਾਉਂਦਾ ਨਹੀਂ,
ਉਹਦੀਆਂ ਫਿਰਨ ਅਵਾਰਾਂ ਗਾਈਆਂ।
ਤਾਰੂ ਸਿੰਘ... ...

9

ਹੈ ਰਮਜ਼ ਰੀਪੋਰਟਰ ਦੀ,
ਵਧ ਗਿਆ ਜੋ ਇਸਲਾਮ ਨੂੰ ਖ਼ਤਰਾ।
ਸਰਕਾਰ ਸੁਕਾ ਸਕਦੀ,
ਇਕ ਇਕ ਖ਼ੂਨ ਓਹਦੇ ਦਾ ਕਤਰਾ।
ਸਭ ਨੀਤਾਂ ਓਸ ਦੀਆਂ,



Scanned by CamScanner

ਤੁਹਾਡੇ ਖ਼ੂਨ ਦੀਆਂ ਤ੍ਰਿਹਾਈਆਂ।
ਤਾਰੂ ਸਿੰਘ... ...

10

ਸ਼ਾਹ ਜੀ ਕਬੂਲ ਕਰੋ,
ਆਹ ਲਉ ਨੇਕ ਭਗਤ ਦੀ ਅਰਜ਼ੀ।
ਤਾਈਦ ਨਿਮਾਣੇ ਦੀ,
ਬਾਦਸ਼ਾਹ ਨਾ ਕਰਿਓ ਅਲਗਰਜ਼ੀ।
ਜੇ ਵਕਤ ਸੰਭਾਲ ਲਵੋ,
ਸਾਰੀਆਂ ਹੋਵਣ ਦੂਰ ਬਲਾਈਆਂ।
ਤਾਰੂ ਸਿੰਘ... ...

11

ਹੱਥ ਪੋਲੇ ਪਾਇਓ ਨਾ,
ਉਸ ਨੇ ਪਤਾ ਨਹੀਂ ਕੀ ਕਰਨਾ।
ਫੁਰਤੀਲਾ ਲੋਹੜੇ ਦਾ,
ਹਿੰਮਤ ਕਿਨਾਂ ਕੰਮ ਨਹੀਂ ਸਰਨਾ।
'ਜੋਗੀ' ਤੇ 'ਗੁਰਮੁਖ' ਨੇ,
ਵਾਰਾਂ ਨਿੱਤ ਓਸ ਦੀਆਂ ਗਾਈਆਂ।
ਤਾਰੂ ਸਿੰਘ ਪੂਹਲਿਆਂ ਦਾ,
ਕਰਦਾ ਪਿੰਡਾਂ ਵਿਚ ਮਨ ਆਈਆਂ।

ਸਿੱਖਾਂ ਦਾ ਕੱਟੜ ਦੁਸ਼ਮਣ ਜ਼ਕਰੀਆ ਖ਼ਾਨ, ਖ਼ਾਨ ਬਹਾਦਰ ਸੂਬੇਦਾਰ ਲਾਹੌਰ ਗੁੱਸੇ ਵਿਚ ਭੜਕ ਉੱਠਿਆ। ਉਸੇ ਵੇਲੇ ਫ਼ੌਜੀ ਦੇ ਕੇ ਨਾਇਬ ਮੋਮਨ ਖ਼ਾਂ ਨੂੰ ਪੂਹਲੇ ਪਿੰਡ ਵਿਚੋਂ ਭਾਈ ਤਾਰੂ ਸਿੰਘ ਨੂੰ ਪਕੜ ਕੇ ਲਿਆਉਣ ਲਈ ਰਵਾਨਾ ਕਰ ਦਿੱਤਾ। ਮੋਮਨ ਖ਼ਾਂ ਨੇ ਪੂਹਲੇ ਪਿੰਡ ਵਿਚ ਜਾ ਕੇ ਧਰਮੀ ਸੰਤ ਦੇ ਪੈਰਾਂ ਵਿਚ ਜ਼ੰਜੀਰਾਂ, ਹੱਥਕੜੀਆਂ ਲਾ ਕੇ ਸੱਥ ਦੇ ਵਿਚ ਬਿਠਾ ਲਿਆ। ਬਿਰਧ ਮਾਤਾ ਅਤੇ ਭੈਣ ਨੂੰ ਪਤਾ ਲੱਗਾ। ਦੋਵੇਂ ਮਾਵਾਂ-ਧੀਆਂ ਦਰਸ਼ਨ ਲਈ ਪੁੱਜੀਆਂ। ਮਾਂ ਦੇ ਦਿਲ ਦੀਆਂ ਲੱਗੀਆਂ ਨੂੰ ਕੌਣ ਜਾਣ ਸਕਦਾ ਹੈ, ਪਰ ਧਰਮੀ ਮਾਂ ਆਪਣੀਆਂ ਸਾਰੀਆਂ ਰੀਝਾਂ ਨੂੰ ਦਬਾ ਕੇ ਕਹਿਣ ਲੱਗੀ, "ਮੇਰੇ ਹੀਰਿਆ ਤਾਰੂ ਸਿੰਘਾ। ਮੈਂ ਪੰਜੀ ਸਾਲ ਤੋਂ ਬੜੇ ਚਾਵਾਂ, ਮਲ੍ਹਾਰਾਂ ਨਾਲ ਤੈਨੂੰ ਪਾਲਦੀ ਰਹੀ ਹਾਂ ਪਰ ਹੁਣ ਸਮਾਂ ਆ ਗਿਆ ਲੱਗਦਾ ਹੈ ਚੰਨਾ, ਕੁਰਬਾਨੀ ਦੇਣ ਦਾ।



Scanned by CamScanner

ਬੇਟਾ! ਕੱਲ੍ਹ ਨੂੰ ਭਾਵੇਂ ਮੈਨੂੰ ਮਾਂ ਕਹਿਣ ਵਾਲਾ ਕੋਈ ਨਾ ਰਹੇ ਪਰ ਮੇਰੇ ਕੰਨ ਇਹ ਨਾ ਸੁਣਨ ਕਿ ਤਾਰੂ ਸਿੰਘ ਨੇ ਧਰਮ ਨੂੰ ਵੱਟਾ ਲਾ ਦਿੱਤਾ ਹੈ। ਮਾਂ ਦੀ ਗੋਦੀ ਭਾਵੇਂ ਸੁੰਞੀ ਹੋ ਜਾਵੇ ਪਰ ਸਿੱਖ ਧਰਮ ਦਾ ਵਕਾਰ ਬਹਾਲ ਰਹਿਣਾ ਚਾਹੀਦਾ ਹੈ।"

ਭੈਣ ਤਾਰੋ ਨੇ ਕਿਹਾ, "ਮੇਰੇ ਪਿਆਰੇ ਵੀਰ ਤਾਰੂ ਸਿੰਘ! ਤੂੰ ਹੀ ਮੇਰੇ ਬਾਪ ਦੀ ਇਕੋ-ਇਕ ਨਿਸ਼ਾਨੀ ਸਾਡੇ ਕੋਲ ਸੈਂ। ਮੇਰੇ ਦਿਲ ਵਿਚ ਵੀ ਰੀਝਾਂ ਸਨ ਕਿ ਘੋੜੀ ਚੜ੍ਹਦੇ ਵੀਰ ਦੀ ਵਾਗ ਗੁੰਦਦੀ ਪਰ ਵਾਹਿਗੁਰੂ ਨੂੰ ਕੁਝ ਹੋਰ ਹੀ ਮਨਜ਼ੂਰ ਜਾਪਦਾ ਹੈ। ਜ਼ਾਲਮ ਦਰਿੰਦਿਆਂ ਨੇ ਮੁਆਫ਼ ਨਹੀਂ ਕਰਨਾ। ਤੈਨੂੰ ਬੜੇ ਤਸੀਹੇ ਦੇਣਗੇ, ਵੀਰਿਆ! ਕਿਤੇ ਡੋਲਣਾ ਨਹੀਂ। ਸਾਡੇ ਬਾਰੇ ਖ਼ਿਆਲ ਨਹੀਂ ਲਿਆਉਣਾ, ਆਪੇ ਪਰਮੇਸ਼ਰ ਸਾਡਾ ਰਾਖਾ ਬਣੇਗਾ।"

ਮਾਂ ਅਤੇ ਭੈਣ ਦੇ ਇਹ ਦਲੇਰੀ ਭਰੇ ਬਚਨ ਸੁਣ ਕੇ ਤਾਰੂ ਸਿੰਘ ਨੇ ਆਪਣੀ ਭੈਣ ਨੂੰ ਸੰਬੋਧਨ ਹੋ ਕੇ ਕਿਹਾ, "ਮੇਰੀ ਧਰਮਣ ਭੈਣੇ! ਤੂੰ ਫ਼ਿਕਰ ਨਾ ਕਰੀਂ, ਭਾਵੇਂ ਜ਼ਾਲਮ ਮੇਰਾ ਅੰਗ-ਅੰਗ ਕੱਟ ਦੇਣ, ਮੈਂ ਆਪਣੇ ਪਿਤਾ ਦੀ ਕੁਰਬਾਨੀ ਅਤੇ ਅਣਖੀਲੀ ਮਾਂ ਦੇ ਚੁੰਘੇ ਸ਼ੀਰ ਨੂੰ ਦਾਗ਼ ਨਹੀਂ ਲੱਗਣ ਦੇਵਾਂਗਾ।"

ਤੁਰਨ ਲੱਗਿਆਂ ਆਪਣੀ ਭੈਣ ਨਾਲ ਦਿਲੀ ਵਲਵਲੇ ਭਾਈ ਤਾਰੂ ਸਿੰਘ ਨੇ ਇਉਂ ਜ਼ਾਹਰ ਕੀਤੇ:

**ਕਾਫ਼ੀ**

**1**

ਹੱਥਕੜੀਆਂ ਤੇ ਪੈਰੀਂ ਬੇੜੀ,
ਲਾ ਕੇ ਸਿੰਘ ਲਿਆਂਦਾ ਏ।
ਦਿਲ ਦੀ ਡੂੰਘੀ ਗੱਲ ਕਰਨ ਲਈ,
ਵੀਰ ਭੈਣ ਨੂੰ ਆਂਹਦਾ ਏ।
ਕਹਿੰਦਾ ਭੈਣੇ, ਮੈਂ ਨਹੀਂ ਪਾਉਣਾ,
ਮੁੜ ਏਧਰ ਨੂੰ ਫੇਰਾ ਏ।
ਜਗਤ ਮੁਸਾਫ਼ਰਖ਼ਾਨਾ ਭੈਣ ਜੀ,
ਦੁਨੀਆਂ ਰੈਣ ਬਸੇਰਾ ਏ।

**2**

ਜੋ ਸੇਵਾ ਸੀ ਜ਼ਿੰਮੇ ਮੇਰੇ,



Scanned by CamScanner

ਓਹੋ ਹੀ ਭੁਗਤਾਉਣੀ ਮੈਂ।
ਆਰੰਭੀ ਜੋ ਵੀਰਾਂ ਦੀ ਸੇਵਾ,
ਸਿਰ ਨਾਲ ਤੋੜ ਨਿਭਾਉਣੀ ਮੈਂ।
ਮੁਗ਼ਲ ਬਾਦਸ਼ਾਹ ਖੌਂਹਦੇ ਜਾਪਣ,
ਬਾਜ਼ਾਂ ਕੋਲੋਂ ਬਟੇਰਾ ਏ।
ਜਗਤ ਮੁਸਾਫ਼ਰਖ਼ਾਨਾ... ...

3

ਕਲਗ਼ੀਧਰ ਦੀ ਸਿੱਖੀ ਨਾਲੋਂ
ਕੋਈ ਧਰਮ ਨਾ ਚੰਗਾ ਏ।
ਸਿੱਖ ਦੀ ਜਾਤ ਮੁਕਾ ਨਹੀਂ ਸਕਿਆ,
ਤੁਰ ਗਿਆ ਹਾਰ ਔਰੰਗਾ ਏ।
ਖ਼ਤਰੇ ਉਹਨਾਂ ਨੂੰ ਕੀ ਕਹਿਣਾ,
ਝੱਲੀਂ ਜਿਹਨਾਂ ਦਾ ਡੇਰਾ ਏ।
ਜਗਤ ਮੁਸਾਫ਼ਰਖ਼ਾਨਾ... ...

4

ਕਈ ਰਾਜੇ ਕਈ ਮਾਂਗਤ ਮਰ ਗਏ,
ਸਭਨਾਂ ਨੇ ਤੁਰ ਜਾਣਾ ਏ।
ਚੰਦ ਦਿਨਾਂ ਦਾ ਮੇਲਾ ਖਾ ਲੈਣ,
ਮਨ-ਮਰਜ਼ੀ ਦਾ ਖਾਣਾ ਏ।
ਧੀਰਜ ਦੇ ਮਾਤਾ ਨੂੰ ਕਹਿਣਾ,
ਵੱਡਾ ਰੱਖੇ ਜੇਰਾ ਏ।
ਜਗਤ ਮੁਸਾਫ਼ਰਖ਼ਾਨਾ... ...

5

ਕਰ ਅਰਦਾਸ ਪੰਥ ਲਈ ਮਰ ਕੇ,
ਫੇਰ ਜਨਮ ਪਾ ਆਵਾਂ ਮੈਂ।
ਉਦੋਂ ਤੀਕ ਜੇ ਜਬਰ ਨਾ ਮੁੱਕੇ,
ਫੇਰ ਸ਼ਹੀਦੀ ਪਾਵਾਂ ਮੈਂ।
ਵੀਰ ਜਵਾਨ ਕਰਨ ਕੰਮ ਚੰਗੇ,
ਭੈਣਾਂ ਦੇ ਸਿਰ ਸਿਹਰਾ ਏ।
ਜਗਤ ਮੁਸਾਫ਼ਰਖ਼ਾਨਾ... ...



Scanned by CamScanner

6

ਕੋਈ ਆ ਰਿਹਾ ਕੋਈ ਤੁਰਦਾ ਜਾ ਰਿਹਾ,
ਚਾਲ ਜਗਤ ਦੀ ਸੋਹਣੀ ਏ।
ਕਈ ਕੌੜੇ ਕਈ ਦਿਲ ਦੇ ਮਿੱਠੇ,
ਕਰਦੇ ਕਈ ਅਣਹੋਣੀ ਏ।
ਡਿੱਗ ਪਿਆ ਕੋਈ ਡੂੰਘੀ ਖੱਡੇ,
ਚੜ੍ਹਿਆ ਕੋਈ ਉਚੇਰਾ ਏ।
ਜਗਤ ਮੁਸਾਫ਼ਰਖ਼ਾਨਾ... ...

7

ਸਿਰ ਵੱਢਣ ਜਾਂ ਚਰਖ਼ੀ ਚਾੜ੍ਹਨ,
ਨਹੀਂ ਘਬਰਾਉਂਦਾ ਵੇਖ ਲਵੀਂ।
ਪਰ੍ਹੇ ਵਿਚ ਤੂੰ ਵੀਰਾ ਆਪਣਾ,
ਪੂਰੀ ਪਾਉਂਦਾ ਵੇਖ ਲਵੀਂ।
ਕਲਗ਼ੀਧਰ ਦੀ ਤਰਫ਼ੋਂ ਮੇਰਾ,
ਮੋੜ ਸਕਣ ਨਾ ਚਿਹਰਾ ਏ।
ਜਗਤ ਮੁਸਾਫ਼ਰਖ਼ਾਨਾ... ...

8

ਲੱਦਣਗੇ ਲਾਲਚ ਦੇ ਗੱਡੇ,
ਪਲਾਂ 'ਚ ਮੂਧੇ ਕਰ ਦਿਆਂਗਾ।
ਹੋਣ ਨਹੀਂ ਦਿੰਦਾ ਧਰਮ ਦੀ ਹਾਨੀ,
ਸਿਰ ਨਜ਼ਰਾਨਾ ਧਰ ਦਿਆਂਗਾ।
ਸਿਰ ਦੇ ਕੇ ਸ਼ਾਬਾਸ਼ੇ ਲੈਲੂੰ,
ਹਾਲਾਂ ਵਕਤ ਬਥੇਰਾ ਏ।
ਜਗਤ ਮੁਸਾਫ਼ਰਖ਼ਾਨਾ... ...

9

ਧਰਮ ਸ਼ਮ੍ਹਾਂ 'ਤੇ ਜੋ ਪ੍ਰਵਾਨੇ,
ਆਪਾ ਭੇਟ ਚੜ੍ਹਾਉਂਦੇ ਨੇ।
'ਗੁਰਮੁਖ, ਸ਼ੌਂਕੀ, ਸਤ ਤੇ ਜੋਗੀ',
ਵਾਰ ਉਹਨਾਂ ਦੀ ਗਾਉਂਦੇ ਨੇ।
ਮਲਕੁਲ ਮੌਤ ਨੂੰ ਉਂਗਲ ਲਾਈ,



Scanned by CamScanner

ਵਿਰਦਾ ਕਾਲ ਛੁਲੇਰਾ ਏ।
ਜਗਤ ਮੁਸਾਫ਼ਰਖ਼ਾਨਾ ਭੈਣ ਜੀ,
ਦੁਨੀਆਂ ਰੈਣ ਬਸੇਰਾ ਏ।

ਸੂਰਮੇ ਨੂੰ ਪੁਲਿਸ ਪਕੜ ਕੇ ਪੂਹਲੇ ਪਿੰਡ ਤੋਂ ਲਾਹੌਰ ਵੱਲ ਨੂੰ ਤੁਰ ਪਈ। ਰਾਤ ਭੜਾਣੇ ਪਿੰਡ ਪਹੁੰਚ ਗਏ। ਇਥੋਂ ਦੇ ਸਿੰਘਾਂ ਨੇ ਭਾਈ ਤਾਰੂ ਸਿੰਘ ਨੂੰ ਜ਼ਾਲਮਾਂ ਕੋਲੋਂ ਛੁਡਵਾਉਣ ਦਾ ਮਤਾ ਪਕਾਇਆ ਪਰ ਤਾਰੂ ਸਿੰਘ ਨਹੀਂ ਮੰਨਿਆ। ਹੁਣ ਭਾਈ ਤਾਰੂ ਸਿੰਘ ਨੂੰ ਲਾਹੌਰ ਜਦੋਂ ਸੂਬੇ ਖ਼ਾਨ ਬਹਾਦਰ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ ਤਾਂ ਕਲਗੀਧਰ ਦੇ ਲਾਲ ਨੇ ਗੱਜ ਕੇ ਫ਼ਤਿਹ ਬੁਲਾਈ ਤਾਂ ਸੂਬੇ ਨੂੰ ਅੱਗ ਲੱਗ ਗਈ। ਜ਼ਕਰੀਆ ਖ਼ਾਨ ਨੇ ਕੜਕ ਕੇ ਕਿਹਾ, "ਤਾਰੂ ਸਿੰਘ! ਇਹ ਤੇਰੇ ਗੁਰੂ ਦਾ ਦਰਬਾਰ ਕੋਈ ਅੰਮ੍ਰਿਤਸਰ ਜਾਂ ਆਨੰਦਪੁਰ ਨਹੀਂ ਹੈ, ਜਿਥੇ ਤੇਰੀ ਫ਼ਤਿਹ ਮੰਨੀ ਜਾਵੇਗੀ। ਇਹ ਸੂਬਾ ਖ਼ਾਨ ਬਹਾਦਰ ਦੀ ਕਚਹਿਰੀ ਹੈ। ਜੇ ਜ਼ਿੰਦਗੀ ਪਿਆਰੀ ਹੈ ਤਾਂ ਝੁਕ ਕੇ ਸਲਾਮ ਕਰ। ਆਕੜੀਆਂ ਹੋਈਆਂ ਗਰਦਨਾਂ ਕੱਟ ਦਿੱਤੀਆਂ ਜਾਣਗੀਆਂ।"

ਪਰ ਸੂਰਮਾ ਚਿਹਰੇ 'ਤੇ ਜਲਾਲ ਲੈ ਕੇ ਉਸੇ ਤਰ੍ਹਾਂ ਅਡੋਲ ਖੜਾ ਸੀ। ਸੂਬੇ ਨੇ ਆਪਣੇ ਅਹਿਲਕਾਰਾਂ, ਦੀਵਾਨ ਤੇ ਹੋਰ ਅਫ਼ਸਰਾਂ ਨੂੰ ਕਿਹਾ ਕਿ ਸਮਝਾਉ ਇਸ ਸਿੱਖੜੇ ਨੂੰ। ਮੈਂ ਪੁੱਠੀ ਖੱਲ ਲਾਹ ਕੇ ਬੱਕਰੇ ਵਾਂਗ ਹਲਾਲ ਕਰ ਸਕਦਾ ਹਾਂ। ਬਾਗ਼ੀ, ਧਾੜਵੀ, ਡਾਕੂ, ਲੁਟੇਰਿਆਂ ਦੀ ਮੇਰੇ ਰਾਜ ਵਿਚ ਕੋਈ ਥਾਂ ਨਹੀਂ। ਮੈਂ ਸਖ਼ਤੀ ਨਾਲ ਸਭ ਕੁਝ ਦਬਾ ਦੇਵਾਂਗਾ। ਜਿਹੜੇ ਸਿੱਖ ਮੇਰੇ ਰਾਜ ਵਿਚ ਆਕੀ ਹੋ ਗਏ, ਮੈਂ ਕਦੇ ਬਰਦਾਸ਼ਤ ਨਹੀਂ ਕਰ ਸਕਦਾ। ਜੋ ਕੁਝ ਭਾਈ ਤਾਰੂ ਸਿੰਘ ਨੂੰ ਅਤੇ ਆਪਣੇ ਕਰਮਚਾਰੀਆਂ ਨੂੰ ਜ਼ਕਰੀਆ ਖ਼ਾਨ ਨੇ ਕਿਹਾ, ਉਸ ਦਾ ਵੇਰਵਾ ਇਉਂ ਪੇਸ਼ ਕੀਤਾ ਜਾਂਦਾ ਹੈ:

ਵਾਰ

ਕੰਨੀਂ ਫ਼ਤਿਹ ਸੁਣੀ ਜਾਂ ਸਿੰਘ ਤੋਂ,
ਸੜ ਕੇ ਕੋਇਲੇ ਹੋ ਗਿਆ ਖ਼ਾਨ।
ਕਹਿੰਦਾ ਜ਼ਿੰਦਗੀ ਨਹੀਂ ਇਹ ਲੋੜਦਾ,
ਭਾੜੇ ਭੰਗ ਗੁਆ ਲਊ ਜਾਨ।
ਇਹਨੇ ਹੱਥ ਨਹੀਂ ਵੇਖੇ ਅਸਾਂ ਦੇ,
ਚੋਰੀਂ ਰਿਹਾ ਬਣਾਉਂਦਾ ਸਾਨ।
ਕਹਿੰਦਾ ਰਾਜ ਕਰੇਗਾ ਖ਼ਾਲਸਾ,



Scanned by CamScanner

ਵਿਸਦਾ ਦੋ ਦਿਨ ਦਾ ਮਹਿਮਾਨ।
ਪੁੱਠੀ ਕਰ ਕੇ ਲਾਹ ਦੇਊਂ ਖੱਲ ਮੈਂ,
ਕਰ ਦਿਆਂ ਬੱਕਰੇ ਵਾਂਗ ਹਲਾਲ।
ਇਹਨੂੰ ਜਿਉਂਦੇ ਫ਼ਾਂਸੀ ਲਾ ਦਿਆਂ,
ਪੈ ਜੇ ਸਮਝ ਸਮੇਂ ਦੀ ਚਾਲ।
ਇਹਨੂੰ ਅੱਖੀਂ ਨਰਕ ਵਿਖਾ ਦਿਆਂ,
ਜੇ ਇਹ ਝਗੜੇ ਸਾਡੇ ਨਾਲ।
ਫ਼ਾਕੇ ਰਿਹਾ ਪਵਾਉਂਦਾ ਦੱਸ ਕੇ,
ਸਾਂਭੀ ਫਿਰੇ ਚੋਰੀ ਦਾ ਮਾਲ।
ਇਹ ਨਹੀਂ ਤਾਕਤ ਸਾਡੀ ਜਾਣਦਾ,
ਅਸੀਂ ਦਿਲ ਦੇ ਸਖ਼ਤ ਕਠੋਰ।
ਅਸੀਂ ਵੈਰੀ ਫੜ ਫੜ ਮਾਰੀਏ,
ਦੇਈਏ ਰਹਿਣ ਲੁਕੇ ਨਾ ਚੋਰ।
ਇਕੋ ਗੱਲ ਕਹੀ ਜੇ ਮੰਨ ਲਊ,
ਸਹਿਣੀ ਪਊ ਨਾ ਸਖ਼ਤੀ ਹੋਰ।
ਜੀਹਦੇ ਕੰਡੇ ਚੁੱਭਦੇ ਜੱਗ ਨੂੰ,
ਦੇਈਏ ਵੱਢ ਚੁਰਸਤਿਉਂ ਥੋਹਰ।
ਤੱਕੋ ਸਾਡੇ ਵੱਲ ਸਵਰਗ ਹੈ,
ਅਤੇ ਨਰਕ ਦੂਸਰੇ ਵੱਲ।
ਜਿਹੜੀ ਕਹੀਏ ਤੋੜ ਚੜ੍ਹਾ ਦੇਈਏ,
ਅਸੀਂ ਓਹੋ ਕਰਦੇ ਗੱਲ।
ਅਸੀਂ ਸੌਂਹ ਖਾਂਦੇ ਇਸਲਾਮ ਦੀ,
ਚੁੰਮਦੇ ਨਹੀਂ ਢੌਂਕਲ ਦੇ ਟੱਲ।
ਕਰਦੇ ਅਸੀਂ ਖ਼ੁਦਾ ਦੀ ਨੌਕਰੀ,
ਐਵੇਂ ਫੋਕੇ ਨਹੀਂ ਟਰਪੱਲ।
ਮੇਰੀ ਸੁਣ ਤਾਰੂ ਸਿੰਹਾਂ ਬਾਤ ਨੂੰ,
ਸਿੰਘਾ ਰਮਜ਼ ਸਮੇਂ ਦੀ ਜਾਣ।
ਸਿੰਘਾ ਜਾਨ ਬਚਾ ਲੈ ਆਪਣੀ,
ਮਰਦੇ ਉਹ ਜੋ ਕਰਦੇ ਮਾਣ।
ਲੁੱਟ ਲੈ ਮੌਜ ਬਹਿਸ਼ਤੀਂ ਖ਼ਾਲਸਾ,



Scanned by CamScanner

ਸੀਨਾ ਨਾ ਸੂਲੀ ਵੱਲ ਤਾਣ।
ਪੁੱਠੀ ਖੱਲ ਲੁਹਾਉਣੀ ਕਾਸ ਤੋਂ,
ਸਮਝ ਲੈ ਕਿਉਂ ਬਣਿਆ ਅਣਜਾਣ।
ਯਾਰੀ ਵੇਖ ਪਾਲ ਕੇ ਸ਼ਾਹ ਨਾਲ,
ਸਾਰੇ ਮਨ ਦੇ ਮਾਣ ਅਨੰਦ।
ਤੈਨੂੰ ਅੱਖੀਂ ਸਵਰਗ ਦਿਖਾ ਦਿਆਂ,
ਬਣ ਕੇ ਚਮਕ ਅਸਮਾਨੀ ਚੰਦ।
ਵੱਡਾ ਅਹੁਦਾ ਦੇ ਦਿਆਂ ਫ਼ੌਜ ਦਾ,
ਕੱਟੇ ਜਾਣ ਉਮਰ ਦੇ ਫੰਧ।
ਜੇ ਤੂੰ 'ਜੋਗੀ' ਬਣ ਜੇਂ 'ਗੁਰਮੁਖਾ',
'ਸ਼ੌਂਕੀ, ਗਿੱਲ' ਗਾਉਣਗੇ ਛੰਦ।

ਸੂਬੇ ਨੇ ਬਹੁਤ ਵੱਡੀਆਂ ਤੁਹਮਤਾਂ ਸਿੰਘ ਸਾਹਿਬ 'ਤੇ ਲਾਉਂਦਿਆਂ ਕਿਹਾ, "ਤਾਰੂ ਸਿੰਘਾ! ਤੇਰੀਆਂ ਸਭ ਕਰਤੂਤਾਂ ਜ਼ਾਹਰ ਹੋ ਗਈਆਂ ਹਨ। ਦਿਨ-ਰਾਤ ਬਾਗੀਆਂ ਨੂੰ ਪਨਾਹ ਦੇਣੀ, ਡਾਕੂਆਂ ਨੂੰ ਸ਼ਹਿ ਦੇਣੀ, ਲੰਗਰ ਛਕਾਉਣਾ ਤੇ ਡਾਕੇ ਪੁਆਉਣੇ। ਜੋ ਕੁਝ ਪੱਟੀ ਵਿਚ ਹੋਇਆ, ਉਸ ਦਾ ਜ਼ੁੰਮੇਵਾਰ ਤੂੰ ਹੀ ਹੈਂ। ਜੇ ਤੂੰ ਮੁਕਰਨ ਦਾ ਯਤਨ ਕਰੇਂ ਤਾਂ ਜੰਡਿਆਲੀਆ ਹਰਿਭਗਤ ਨਿਰੰਜਨੀਆ ਸਾਰੇ ਲਾਏ ਦੋਸ਼ ਸਾਬਤ ਕਰ ਸਕਦਾ ਹੈ।"

ਸੂਰਮੇ ਨੇ ਅੱਗੋਂ ਜਵਾਬ ਦਿੰਦਿਆਂ ਕਿਹਾ, "ਖ਼ਾਨ ਜੀ! ਤੇਰੇ ਝੂਠੇ ਗਵਾਹਾਂ ਦੀ ਲੋੜ ਤਾਂ ਪਵੇ ਜੇ ਤਾਰੂ ਸਿੰਘ ਵੀ ਝੂਠ ਬੋਲਣਾ ਜਾਣਦਾ ਹੋਵੇ। ਠੀਕ ਹੈ, ਜੋ ਕੁਝ ਪੱਟੀ ਵਿਚ ਵਾਪਰਿਆ, ਉਸ ਦਾ ਕਰਤਾ-ਧਰਤਾ ਮੈਂ ਹੀ ਹਾਂ ਪਰ ਫ਼ਰਕ ਕੇਵਲ ਇਤਨਾ ਹੈ ਕਿ ਤੂੰ ਜਿਸ ਨੂੰ ਜ਼ੁਲਮ ਤੇ ਪਾਪ ਸਮਝਦਾ ਹੈਂ, ਮੈਂ ਉਸ ਨੂੰ ਧਰਮ ਤੇ ਉਪਕਾਰ ਸਮਝਦਾ ਹਾਂ। ਇਹ ਸਾਡੇ ਬਾਪੂ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਹੀ ਸਿਧਾਂਤ ਹੈ ਕਿ ਕਮਜ਼ੋਰਾਂ, ਗ਼ਰੀਬਾਂ, ਜ਼ਾਲਮਾਂ ਦੇ ਸਤਾਇਆਂ ਹੋਇਆਂ ਦੀ ਰੱਖਿਆ ਕਰਨੀ ਅਤੇ ਪਾਪੀ, ਜ਼ਾਲਮ, ਬੁੱਚੜ, ਮਨੁੱਖਤਾ ਲਈ ਘਾਤਕ ਦਰਿੰਦਿਆਂ ਨੂੰ ਸੋਧਣਾ। ਰਹੀ ਗੱਲ ਤਸੀਹੇ ਦੇਣ ਦੀ, ਜਾਨ ਲੈਣ ਦੀ। ਸਾਡਾ ਤਾਂ ਜਨਮ ਹੀ ਮੌਤ ਵਿਚੋਂ ਹੋਇਆ ਹੈ। ਕੋਈ ਪ੍ਰਵਾਹ ਨਹੀਂ, ਜੋ ਤੂੰ ਕਰਨਾ ਹੈ, ਕਰ ਕੇ ਵੇਖ ਲੈ, ਮੌਤ ਤੋਂ ਕਾਇਰ ਤੇ ਬੁਜ਼ਦਿਲ ਡਰਿਆ ਕਰਦੇ ਹਨ। ਸਾਡੀ ਤਾਂ ਮੌਤ ਖਿਡਾਵੀ ਹੈ, ਸੀਸ ਤਲੀ 'ਤੇ ਰੱਖ ਕੇ ਜੂਝਣ ਵਾਲੇ ਸੂਰਮੇ ਮੌਤ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਉਸ ਦਾ ਸੁਆਗਤ ਕਰਿਆ



Scanned by CamScanner

ਕਰਦੇ ਹਨ। ਅਣਖੀ ਮਰਦ ਸੂਰਮੇ ਮੌਤ ਕੋਲੋਂ ਕਦੇ ਡਰਿਆ ਨਹੀਂ ਕਰਦੇ। ਦੁਨੀਆਂ ਦੇ ਲਾਲਚ, ਧਨ-ਦੌਲਤ, ਜਾਗੀਰਾਂ, ਮਹਿਲ-ਮਾੜੀਆਂ, ਰੁਤਬੇ ਤੇ ਹੂਰਾਂ ਸਿੱਖ ਨੂੰ ਭੁਲਾ ਨਹੀਂ ਸਕਦੇ।"

ਸੂਰਮੇ ਨੇ ਭਰੀ ਹੋਈ ਕਚਹਿਰੀ ਵਿਚ ਮੂੰਹ-ਤੋੜਵਾਂ ਜਵਾਬ ਇਉਂ ਦਿੱਤਾ:

ਦੋਤਾਰਾ

1

ਤਾਰੂ ਸਿੰਘ ਸੁਣਦਾ ਰਿਹਾ,
ਜੋ ਜੋ ਖ਼ਾਨ ਬਹਾਦਰ ਬੋਲਿਆ।
ਗੱਲ ਸੁਣ ਕੇ ਸੂਬੇ ਦੀ,
ਦਿਲ ਦਾ ਰਾਜ਼ ਹਕੀਕੀ ਖੋਲ੍ਹਿਆ।
ਤੁੜਵਾ ਲੈ ਹੱਡੀਆਂ ਨੂੰ,
ਕੱਢ ਲੈ ਕੁਲ ਦਿਲ ਦੀਆਂ ਖਾਰਾਂ।
ਚੜ੍ਹਵਾ ਦੇ ਚਰਖੀ ਤੇ,
ਸੂਬਿਆ ਧਰਮ ਕਦੇ ਨਾ ਹਾਰਾਂ।

2

ਕੋਈ ਝਾਕ ਨਹੀਂ ਹੂਰਾਂ ਦੀ,
ਨਾ ਹੀ ਨਰਕ ਸੁਰਗ ਦੇ ਝਾਕੇ।
ਜੋ ਧਰਮ ਤੋਂ ਮਰ ਮਿਟਦੇ,
ਲੋਕੀਂ ਗਾਉਣ ਉਹਨਾਂ ਦੇ ਸਾਕੇ।
ਸੱਚ ਆਖ਼ਰ ਜਿੱਤਣਾ ਏ,
ਕਿੰਨੀਆਂ ਮਾਰ ਕੂੜ ਦੀਆਂ ਟਾਹਰਾਂ।
ਚੜ੍ਹਵਾ ਦੇ... ...

3

ਸਾਡੇ ਜਿਹੇ ਬੰਦਿਆਂ ਨੂੰ,
ਦੇਂਦੇ ਕਿਉਂ ਜੇ ਜ਼ੁੰਮੇਵਾਰੀ।
ਧਾੜਵੀਆਂ ਬੰਦਿਆਂ ਨਾਲ,
ਗੂੜ੍ਹੀ ਕਿਉਂ ਪਾਉਂਦੇ ਜੇ ਯਾਰੀ।
ਮਾਇਆ ਤੋਂ ਮਰ ਮਿਟਣਾ,



Scanned by CamScanner

ਸਾਂਭੀ ਕਾਰ ਇਹ ਮੂੜ੍ਹ ਗਵਾਰਾ।

ਚੜ੍ਹਵਾ ਦੇ... ...

4

ਗੱਲ ਕਰੀਂ ਨਾ ਵਾਧੇ ਦੀ,

ਵਾਧਾ ਜੇ ਮਗਰੋਂ ਨਹੀਂ ਸਹਿਣਾ।

ਜੇ ਭਾਜੀ ਭੇਜ ਦੇਈਏ,

ਨੇਉਂਦਾ ਫਿਰ ਪੈਂਦਾ ਜੇ ਲੈਣਾ।

ਜੋ ਅਣਖ ਵਿਆਹੁੰਦੇ ਨੇ,

ਦੁਨੀਆਂ ਗਾਏ ਉਨ੍ਹਾਂ ਦੀਆਂ ਵਾਰਾਂ।

ਚੜ੍ਹਵਾ ਦੇ... ...

5

ਜਦ ਗੱਲ ਕੋਈ ਰਲਦੀ ਨਹੀਂ,

ਐਵੇਂ ਕਿਉਂ ਗਲਵਕੜੀ ਪਾਈਏ।

ਜੇ ਤੋੜ ਨਹੀਂ ਚੜ੍ਹ ਸਕਣਾ,

ਐਵੇਂ ਕਿਉਂ ਪੱਗਾਂ ਪੜਵਾਈਏ।

ਸਰਵਰ ਦੇ ਹੰਸਾਂ ਨਾਲ,

ਰਲ ਨਹੀਂ ਸਕਣਾ ਕਾਂ ਗੁਟਾਰਾਂ।

ਚੜ੍ਹਵਾ ਦੇ... ...

6

ਹੂਰਾਂ ਦੇ ਲਾਰੇ 'ਤੇ,

ਮਾਣਸ ਹੀਰਾ ਕੌਣ ਤਿਆਗੇ।

ਉਹ ਹਾਰ ਨਹੀਂ ਮੰਨ ਸਕਦੇ,

ਜਿਹੜੇ ਗੁਰ ਚਰਨਾਂ ਨਾਲ ਲਾਗੇ।

ਮੇਰੀ ਜ਼ਿੰਦਗੀ ਬਖ਼ਸ਼ੋ ਨਾ,

ਤੁਹਾਨੂੰ ਨਾ ਰਿਸ਼ਵਤ ਕੋਈ ਤਾਰਾਂ।

ਚੜ੍ਹਵਾ ਦੇ... ...

7

ਕੁਲੀਆਂ 'ਚੋਂ ਸੁਖ ਲੱਭਦਾ,

ਹਾਥੀ ਘੋੜੇ ਨਹੀਂ ਮਨ ਭਾਉਂਦੇ।

ਪੁੱਤਰ ਗੁਰ ਦਸਵੇਂ ਦੇ,



Scanned by CamScanner

ਤੱਕ ਕੇ ਮੌਤ ਨਹੀਂ ਘਬਰਾਉਂਦੇ।
ਰਣ ਜਿਤਣਾ ਕੋਹੜਿਆਂ ਨਾ,
ਬੁੱਤੀਆਂ ਨਹੀਂ ਕਰਨੀਆਂ ਸਰਦਾਰਾਂ।
ਚੜ੍ਹਵਾ ਦੇ... ...

8

ਕਿਰਦਾਰ ਹੈ ਸਿੱਖ ਮੇਰਾ,
ਲੈਂਦਾ ਨਹੀਂ ਸੇਵਾ ਦਾ ਮੇਵਾ।
ਮੁਕਤੀ ਵੀ ਮੰਗਦਾ ਨਹੀਂ,
ਮੇਰਾ ਕਰਮ ਧਰਮ ਦੀ ਸੇਵਾ।
ਉਹ ਪੂਰਾ ਕਰਦਾ ਹਾਂ,
ਟੀਚਾ ਜੋ ਦਿਲ ਦੇ ਵਿਚ ਧਾਰਾਂ।
ਚੜ੍ਹਵਾ ਦੇ... ...

9

ਉਹਨਾਂ ਦਾ ਚਾਕਰ ਹਾਂ,
ਸੱਜਣ ਮਿੱਤਰ ਜੋ ਘਰ ਆਉਂਦੇ।
ਜੋ ਲਿਖਿਆ ਉਹਨਾਂ ਦਾ,
ਉਹੋ ਜਲ ਪਾਣੀ ਮੁੱਖ ਪਾਉਂਦੇ।
ਉਹਨਾਂ ਤੋਂ ਮਰ ਸਕਦਾ,
ਛੱਡੀ ਤਾਂ ਜੇ ਅਰਜ਼ ਗੁਜ਼ਾਰਾਂ।
ਚੜ੍ਹਵਾ ਦੇ... ...

10

ਸਿਰ ਲੈ ਕੇ ਦਾਤੇ ਨੇ,
ਅੰਮ੍ਰਿਤ ਫੇਰ ਬਖ਼ਸ਼ਿਆ ਮੈਨੂੰ।
ਸਿਰ ਜਿਸ ਦਾ ਆਪਣਾ ਨਹੀਂ,
ਦੱਸ ਉਹ ਕੀ ਦੇਵੇਗਾ ਤੈਨੂੰ।
ਜੋ ਮੈਨੂੰ ਭੁੱਲਦਾ ਨਹੀਂ,
ਉਸ ਨੂੰ ਦੱਸ ਮੈਂ ਕਿਵੇਂ ਵਿਸਾਰਾਂ।
ਚੜ੍ਹਵਾ ਦੇ... ...

11

ਕੰਮ ਆਪੋ ਆਪਣਾ ਏ,



Scanned by CamScanner

ਡਿਊਟੀ ਜੋ ਲੱਗੀ ਉਹ ਕਰਨਾ।
ਫਲ ਕੀਤੇ ਕਰਮਾਂ ਦਾ,
ਇਕ ਦਿਨ ਸਭ ਨੂੰ ਪੈਣਾ ਭਰਨਾ।
'ਜੋਗੀ, ਸਤਿਨਾਮ' ਸੁਣੇ,
'ਗੁਰਮੁਖ ਤੇ ਸ਼ੌਂਕੀ' ਦੀਆਂ ਟਾਹਰਾਂ।
ਚੜ੍ਹਵਾ ਦੇ ਚਰਖੀ 'ਤੇ
ਸੂਬਿਆ ਧਰਮ ਕਦੇ ਨਾ ਹਾਰਾਂ।

ਸਿੰਘ ਸਾਹਿਬ ਤੋਂ ਹਕੀਕਤ ਭਰਪੂਰ ਸਚਾਈ ਸੁਣ ਕੇ ਖ਼ਾਨ ਬਹਾਦਰ ਸੜ ਬਲ ਕੇ ਕੋਇਲਾ ਹੋ ਗਿਆ। ਉਸ ਨੇ ਕੜਕ ਕੇ ਕਿਹਾ, "ਤਾਰੂ ਸਿੰਘਾ! ਤੂੰ ਨਹੀਂ ਬੋਲਦਾ, ਤੇਰੀ ਮੌਤ ਬੋਲ ਰਹੀ ਹੈ। ਮੌਤ ਜਿੰਨੀ ਦੂਰੋਂ ਚੰਗੀ ਭਾਸਦੀ ਹੈ, ਨੇੜੇ ਆਉਣ 'ਤੇ ਓਨੀ ਹੀ ਡਰਾਉਣੀ ਬਣ ਜਾਇਆ ਕਰਦੀ ਹੈ। ਮੈਂ ਤਾਂ ਤੇਰੀ ਮੱਖਣਾ ਨਾਲ ਪਾਲੀ ਜਵਾਨੀ 'ਤੇ ਤਰਸ ਕਰਨਾ ਚਾਹੁੰਦਾ ਸਾਂ ਪਰ ਤੂੰ ਆਪ ਮੌਤ ਨੂੰ ਆਵਾਜ਼ਾਂ ਮਾਰ ਰਿਹਾ ਹੈਂ। ਜੇ ਜ਼ਿਆਦਾ ਹੀ ਸ਼ੌਕ ਹੈ ਤਾਂ ਤਾਂ ਚਰਖੀ 'ਤੇ ਚੜ੍ਹਨ ਲਈ ਤਿਆਰ ਹੋ ਜਾ।"

ਸੂਰਮੇ ਨੇ ਉੱਤਰ ਦਿੱਤਾ, "ਖ਼ਾਲਸਾ ਤਿਆਰ-ਬਰ-ਤਿਆਰ ਹੈ। ਪਰ ਜਿਸ ਚਰਖੀ 'ਤੇ ਮੇਰਾ ਸਿਦਕ ਪਰਖਣਾ ਹੈ, ਉਸ ਦੇ ਦੰਦੇ ਤਾਂ ਛੂਹ ਕੇ ਵੇਖ ਲਾਂ।"

ਇਹ ਗੱਲ ਸੁਣ ਕੇ ਜਲਾਦਾਂ ਨੇ ਚਰਖੀ ਭਾਈ ਤਾਰੂ ਸਿੰਘ ਦੇ ਕੋਲ ਲਿਆਂਦੀ। ਸੂਰਮੇ ਨੇ ਉਲਟੇ ਦੰਦਿਆਂ ਉੱਤੇ ਹੱਥ ਫੇਰ ਕੇ ਕਿਹਾ, "ਜਲਾਦ! ਤੇਰੀ ਚਰਖੀ ਤਾਂ ਪੋਂਹਦੀ ਤਕ ਨਹੀਂ, ਇਸ 'ਤੇ ਚੜ੍ਹਾ ਕੇ ਤੂੰ ਮੇਰਾ ਕੀ ਵਿਗਾੜ ਲਏਂਗਾ।"

ਸੂਬੇ ਨੇ ਕਿਹਾ, "ਓ ਸਿੰਘਾ। ਬਹਾਨੇ ਨਾ ਭਾਲ, ਪੁੱਠੇ ਰੁਖ ਨਹੀਂ, ਜ਼ਰਾ ਸਿੱਧੇ ਰੁਖ਼ ਹੱਥ ਫੇਰ ਕੇ ਵੇਖ, ਤੈਨੂੰ ਪਤਾ ਲੱਗ ਜਾਵੇਗਾ ਕਿ ਚਰਖੀ ਕੀ ਹੁੰਦੀ ਹੈ।"

ਕਲਗੀਧਰ ਦੇ ਲਾਲ ਨੇ ਸਿੱਧੇ ਰੁਖ ਹੱਥ ਫੇਰਿਆ ਤਾਂ ਹੱਥ ਜ਼ਰਾ ਅਟਕ ਕੇ ਚੱਲਿਆ। ਉਸ ਨੇ ਹੱਸ ਕੇ ਕਿਹਾ, "ਖ਼ਾਨ ਬਹਾਦਰ! ਸ਼ਾਇਦ ਤੇਰੀ ਚਰਖੀ ਪਹਿਲਾਂ ਸੁੰਦਰ ਹੀ ਹੋਵੇਗੀ, ਪਰ ਭਾਗਾਂ ਵਾਲੇ ਹਨ ਉਹ ਜੋ ਪਹਿਲਾਂ ਆਨੰਦ ਮਾਣ ਗਏ। ਅਫ਼ਸੋਸ ਮੇਰੀ ਵਾਰੀ ਇਸ ਦੇ ਦੰਦੇ ਮਜ਼ਲੂਮਾਂ ਦੀ ਰੱਤ ਨਾਲ ਲਗਭਗ ਖੁੰਢੇ ਹੋ ਗਏ ਹਨ। ਤੂੰ ਇਸ ਦੇ ਦੰਦੇ ਹੋਰ ਤਿੱਖੇ ਕਰ ਲੈ ਤੇ ਮੈਂ ਆਪਣਾ



Scanned by CamScanner

ਦਿਲ ਤਿੱਖਾ ਕਰ ਲਵਾਂ। ਓਦਾਂ ਕਾਹਦਾ ਸੁਆਦ ਹੈ ?"

ਸੂਬੇ ਨੇ ਕਿਹਾ, "ਓ ਸਿੱਖਾ! ਹੋਸ਼ ਤੋਂ ਕੰਮ ਲੈ, ਚਰਖੀ ਦੇ ਦੰਦੇ ਤਾਂ ਸਾਣ ਜਾਂ ਟਕੋਰੇ ਨਾਲ ਤਿੱਖੇ ਕਰ ਲਏ ਜਾਣਗੇ ਪਰ ਤੂੰ ਆਪਣਾ ਦਿਲ ਕਾਹਦੇ ਨਾਲ ਤਿੱਖਾ ਕਰੇਂਗਾ ਓਏ ?"

ਧਰਮੀ ਆਤਮਾ ਨੇ ਕਿਹਾ, "ਜੇ ਚਰਖੀ ਦੇਦੰਦੇ ਸਾਣ ਜਾਂ ਟਕੋਰੇ ਨਾਲ ਤੇਜ਼ ਹੋ ਸਕਦੇ ਹਨ ਤਾਂ ਗੁਰੂ ਨਾਨਕ ਦੇ ਸਿੱਖ ਦਾ ਦਿਲ ਗੁਰੂ ਦੀ ਬਾਣੀ 'ਤੇ ਲਾਇਆਂ ਤੇਜ਼ ਹੋ ਸਕਦਾ ਹੈ। ਤੂੰ ਚਰਖੀ ਸਾਣ 'ਤੇ ਲਾ ਲੈ, ਮੈਂ ਆਪਣਾ ਦਿਲ 'ਜਪੁਜੀ' 'ਤੇ ਲਾ ਲਵਾਂ।"

ਸਿੰਘ ਨੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕੀਤਾ। ਜਲਾਦਾਂ ਨੇ ਸੂਰਮੇ ਨੂੰ ਚਰਖੀ 'ਤੇ ਚਾੜ੍ਹ ਕੇ ਗੇੜਾ ਦਿੱਤਾ, ਇਕ-ਦੋ ਨਹੀਂ, ਕਈ ਗੇੜੇ ਆਏ। ਮੱਖਣ ਨਾਲੋਂ ਨਰਮ ਸਰੀਰ ਵਿਚੋਂ ਲਹੂ ਦੀਆਂ ਬੋਟੀਆਂ ਡਿੱਗ ਰਹੀਆਂ ਸਨ। ਰੇਸ਼ਮੀ ਸਰੀਰ ਵਿਚੋਂ ਖ਼ੂਨ ਦੀਆਂ ਧਾਰਾਂ ਵਹਿ ਰਹੀਆਂ ਸਨ। ਜਪੁਜੀ ਦੇ ਭੋਗ ਨਾਲ ਹੀ ਸੂਰਾ ਜੈਕਾਰੇ ਗਜਾਉਂਦਾ ਰਿਹਾ, ਉਦੋਂ ਤਕ ਜਦ ਤਕ ਬੇਹੋਸ਼ ਨਹੀਂ ਹੋ ਗਿਆ। ਸੂਰਮੇ ਦੀ ਇਸ ਮਹਾਨ ਕੁਰਬਾਨੀ ਭਰੀ ਗਾਥਾ ਨੂੰ ਇਉਂ ਬਿਆਨ ਕੀਤਾ ਜਾਂਦਾ ਹੈ :

### ਪਉੜੀ

1

ਜਦੋਂ ਜਲਾਦਾਂ ਬੰਨ੍ਹ ਕੇ ਤਾਰੂ ਸਿੰਘ ਲਿਆਂਦਾ।
ਵਾਹ ਮੁਕਤੀ ਦੀਏ ਦਾਤੀਏ, ਤਾਰੂ ਸਿੰਘ ਆਂਹਦਾ।
ਸੱਚ ਸਿੱਖ ਦਾ ਨੱਚਦਾ ਖੰਡੇ ਦੀ ਧਾਰੇ।
ਹੂਟੇ ਦਿੰਦੀ ਚਰਖੜੀ, ਸਿੰਘ ਛੱਡੇ ਜੈਕਾਰੇ।

2

ਨਿਮਕ ਹਰਾਮੀ ਨੌਕਰਾਂ ਜਦ ਦਿੱਤਾ ਗੇੜਾ।
ਭਰ ਗਿਆ ਸਿੰਘ ਦੇ ਖ਼ੂਨ ਨਾਲ ਇਸਲਾਮੀ ਵੇਹੜਾ।
ਆਖੇ ਦੰਦੇ ਜਾਪਦੇ, ਫੁੱਲਾਂ ਤੋਂ ਪਿਆਰੇ।
ਹੂਟੇ ਦਿੰਦੀ... ...

3

ਧਰਤੀ ਪੁਤਲਾ ਸਿਦਕ ਦਾ ਅਣਖੀ ਸਿੰਘ ਸੂਰਾ।
ਝੱਲੇ ਤਸੀਹੇ ਹੱਸ ਕੇ ਅਣਖਾਂ ਦਾ ਪੂਰਾ।



Scanned by CamScanner

ਸਿਦਕ ਪਰਖਦੇ ਸਿੰਘ ਦਾ ਪਾਪੀ ਹਤਿਆਰੇ।
ਹੂਟੇ ਦਿੰਦੀ... ...

4

ਸੱਤ, ਅੱਠ, ਨੌਂ, ਦਸ, ਯਾਰਵਾਂ ਜਦ ਚੱਕਰ ਆਇਆ।
ਸੂਬੇ ਪੁੱਛਿਆ ਸਿੰਘ ਨੂੰ, ਦਸ ਮਜ਼ਾ ਕੀ ਆਇਆ।
ਨਰਮ ਦੇਹੀ 'ਤੇ ਝੱਲਦੈਂ ਕਿਉਂ ਦੁੱਖੜੇ ਭਾਰੇ।
ਹੂਟੇ ਦਿੰਦੀ... ...

5

ਤਾਰੂ ਸਿੰਘ ਨੇ ਆਖਿਆ ਇਹ ਮਜ਼ਾ ਅਨੋਖਾ।
ਸਿੱਧਾ ਸੌਦਾ ਸੱਚ ਦਾ ਕੋਈ ਰਤਾ ਨਹੀਂ ਧੋਖਾ।
ਚੌਧਰ ਬਦਲੇ ਵਿਕੇ ਨੂੰ ਨਾ ਕੋਈ ਸਤਿਕਾਰੇ।
ਹੂਟੇ ਦਿੰਦੀ... ...

6

ਜ਼ੋਰਾਵਰ ਤੇ ਫਤੇਹ ਸਿੰਘ ਮੈਨੂੰ ਦਿਸਦੇ ਸੂਰੇ।
ਟੁਕੜੇ ਦਿਸਦੈ ਅਜੇ ਸਿੰਘ ਬੰਦੇ ਦੇ ਮੂਹਰੇ।
ਅੰਬਰ ਧਰਤੀ ਡੋਲ ਜੇ, ਪਰ ਸਿੱਖ ਨਾ ਹਾਰੇ।
ਹੂਟੇ ਦਿੰਦੀ... ...

7

ਨਰਮ ਬੋਟੀਆਂ ਉੱਡਦੀਆਂ, ਜਿਉਂ ਰੂ ਦੇ ਫੰਬੇ।
ਹਿੱਲ ਜਾਏ ਚਾਹੇ ਹਿਮਾਲੀਆ, ਪਰ ਸਿੱਖ ਨਾ ਕੰਬੇ।
ਅੰਬਰ ਧਾਹਾਂ ਮਾਰੀਆਂ, ਤਕ ਖ਼ੂਨੀ ਕਾਰੇ।
ਹੂਟੇ ਦਿੰਦੀ... ...

8

ਚੜ੍ਹ ਗਈ ਸਿੰਘ ਦੇ ਖ਼ੂਨ ਦੀ, ਅੰਬਰ ਨੂੰ ਲਾਲੀ।
ਕੌਮ ਸ਼ਰ੍ਹਾ ਦਾ ਜ਼ੁਲਮ ਤੋਂ, ਨਾ ਰੁਕਿਆ ਹਾਲੀ।
ਸ਼ਸਤਰ ਸਭੇ ਸ਼ਰ੍ਹਾ ਦੇ ਹੋ ਗਏ ਨਿਕਾਰੇ।
ਹੂਟੇ ਦਿੰਦੀ... ...

9

ਸੂਰਜ ਡਰਦਾ ਲੁਕ ਗਿਆ, ਬੱਦਲਾਂ ਦੇ ਓਹਲੇ।
ਧਰਤੀ ਅੰਬਰ ਡੋਲ ਜੇ, ਪਰ ਸਿੱਖ ਨਾ ਡੋਲੇ।



Scanned by CamScanner

ਤਰਦੀ ਨੌਕਾ ਧਰਮ ਦੀ, ਇਕ ਸੱਚ ਸਹਾਰੇ।
ਹੂਟੇ ਦਿੰਦੀ ਚਰਖੜੀ, ਸਿੰਘ ਛੱਡੇ ਜੈਕਾਰੇ।

ਭਾਈ ਤਾਰੂ ਸਿੰਘ ਬੇਹੋਸ਼ ਹੋ ਕੇ ਡਿੱਗ ਪਏ। ਕੁਝ ਚਿਰ ਪਿੱਛੋਂ ਹੋਸ਼ ਆਉਣ 'ਤੇ ਸੂਬੇ ਨੇ ਪੁੱਛਿਆ, "ਕਿਉਂ ਸਿੰਘਾ! ਕੁਝ ਸੁਆਦ ਆਇਆ?"

ਸਿੰਘ ਸਾਹਿਬ ਨੇ ਕਿਹਾ, "ਚਰਖੀ ਦਾ ਸੁਆਦ! ਓਏ ਖ਼ਾਨਾ! ਤੂੰ ਕੀ ਜਾਣੇ, ਇਸ ਅਨੰਦ ਨੂੰ ਕੋਈ ਆਸ਼ਕ ਸਾਦਕ ਹੀ ਜਾਣ ਸਕਦਾ ਹੈ, ਜ਼ਰਾ ਆਪ ਚਰਖੀ 'ਤੇ ਚੜ੍ਹ ਕੇ ਵੇਖ ਜੇ ਅਨੰਦ ਲੈਣਾ ਹੈ।"

ਜ਼ਾਲਮ ਨੂੰ ਅੱਗ ਲੱਗ ਗਈ, ਜਲਾਦ ਨੂੰ ਹੁਕਮ ਦਿੱਤਾ, ਪਾਪੀ ਨੇ ਲੋਹੇ ਦੀਆਂ ਸੀਖਾਂ ਤਪਾ ਕੇ ਜ਼ਖ਼ਮੀ ਸਰੀਰ 'ਤੇ ਲਾਈਆਂ, ਜੰਬੂਰਾਂ ਨਾਲ ਮਾਸ ਤੋੜਿਆ, ਪਰ ਆਫ਼ਰੀਨ ਹੈ, ਮਰਦ ਨੇ ਕਿਤੇ ਮੂੰਹੋਂ 'ਸੀ' ਤਕ ਨਹੀਂ ਆਖੀ।

ਸੂਬੇ ਨੇ ਆਖ਼ਰੀ ਵਾਰ ਫੇਰ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਭਾਈ ਤਾਰੂ ਸਿੰਘ ਨੇ ਕਿਹਾ, "ਖ਼ਾਨ ਬਹਾਦਰ! ਜੋ ਵੀ ਕਰਨਾ ਕਰ ਲੈ, ਮੇਰੀ ਸਿੱਖੀ ਕੇਸਾਂ ਸਵਾਸਾਂ ਨਾਲ ਨਿਭ ਜਾਏਗੀ।"

ਸੁਣ ਕੇ ਸੂਬੇ ਦੇ ਕਾਲਜੇ ਅੱਗ ਲੱਗ ਗਈ। ਕਹਿਣ ਲੱਗਾ, "ਓ ਸਿੰਘਾ! ਤੇਰੀ ਸਿੱਖੀ ਤੇਰੇ ਕੇਸ ਜੁੱਤੀਆਂ ਨਾਲ ਉਡਾ ਦਿਆਂਗਾ।"

ਅੱਗੋਂ ਸੂਰਮੇ ਨੇ ਜੁਆਬ ਦਿੱਤਾ, "ਐ ਜ਼ਾਲਮ ਸੂਬੇਦਾਰਾ! ਜੇ ਮੇਰੇ ਪਾਤਸ਼ਾਹ ਨੂੰ ਮਨਜ਼ੂਰ ਹੋਇਆ ਤਾਂ ਮੇਰੀ ਸਿੱਖੀ ਤਾਂ ਕੇਸਾਂ ਸਵਾਸਾਂ ਨਾਲ ਨਿਭ ਜਾਵੇਗੀ, ਪਰ ਤੈਨੂੰ ਖ਼ਾਲਸੇ ਦੀ ਜੁੱਤੀ ਅੱਗੇ ਲੱਗ ਕੇ ਜਾਣਾ ਪਵੇਗਾ।"

ਇਹ ਬੋਲ ਸੂਬੇ ਦਾ ਸੀਨਾ ਵਿੰਨ੍ਹ ਗਏ। ਮੋਚੀ ਨੂੰ ਸੱਦ ਕੇ ਹੁਕਮ ਦਿੱਤਾ, "ਤਾਰੂ ਸਿੰਘ ਨੂੰ ਆਪਣੇ ਕੇਸਾਂ 'ਤੇ ਬਹੁਤ ਮਾਣ ਹੈ। ਸੋ ਇਸ ਢੰਗ ਨਾਲ ਇਸ ਦੇ ਕੇਸ ਉਤਾਰੋ ਕਿ ਮੁੜ ਕੇ ਉੱਗ ਹੀ ਨਾ ਸਕਣ। ਰੰਬੀ ਨਾਲ ਸਣੇ ਕੇਸਾਂ ਖੋਪਰੀ ਉਡਾ ਦਿਉ।

ਮਾਰ-ਮਾਰ ਕੇ ਰੰਬੀਆਂ ਜਲਾਦ ਕੇਸਾਂ ਸਣੇ ਖੋਪਰੀ ਉਤਾਰ ਰਿਹਾ ਸੀ। ਖ਼ੂਨ ਦੀਆਂ ਧਾਰਾਂ ਵਹਿ ਤੁਰੀਆਂ। ਧੰਨ ਸੀ ਗੁਰੂ ਦਾ ਲਾਲ, ਧਰਮੀ ਮਰਜੀਵੜਾ, ਕੇਸਾਂ ਸਮੇਤ ਖੋਪਰੀ ਲਾਹ ਦਿੱਤੀ ਗਈ। ਆਸ਼ਕ ਨੇ ਪਿਆਰੇ ਦੀ ਭੇਟਾ ਖ਼ਾਤਰ ਖੋਪਰੀ ਦਾ ਕਾਸਾ ਬਣਾ ਲਿਆ।

ਇਹ ਸਾਕਾ ਲਾਹੌਰ ਸਟੇਸ਼ਨ ਦੇ ਸਾਹਮਣੇ 'ਨਖ਼ਾਸ ਚੌਂਕ' ਵਿਚ ਹੋਇਆ,



Scanned by CamScanner

ਜਿਸ ਨੂੰ 'ਸ਼ਹੀਦ ਗੰਜ ਸਿੰਘਣੀਆਂ' ਕਹਿੰਦੇ ਹਨ। ਇਥੇ ਨਾਜ਼ਮ ਲਾਹੌਰ ਦੀ ਕਚਹਿਰੀ ਹੁੰਦੀ ਸੀ। ਇਸ ਦੇ ਦੁਆਲੇ ਡੂੰਘੀ ਖਾਈ ਸੀ, ਜਿਸ ਵਿਚ ਭਾਈ ਤਾਰੂ ਸਿੰਘ ਨੂੰ ਸੁੱਟ ਦਿੱਤਾ ਗਿਆ।

ਸੂਬਾ ਤਾਂ ਘਬਰਾ ਕੇ ਆਪਣੇ ਹਰਮਾਂ ਨੂੰ ਚਲਾ ਗਿਆ, ਪਰ ਇਧਰ:

**ਸ਼ਮ੍ਹਾਂ ਭੀ ਜਲਤੀ ਰਹੀ, ਪਰਵਾਨਾ ਜਲ ਜਾਨੇ ਕੇ ਬਾਅਦ।**

ਹੁਣ ਸੂਰਮੇ ਦੇ ਬੋਲ ਪੂਰੇ ਹੋਣ ਲੱਗੇ ਹਨ। ਸੂਬੇ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ। ਵੈਦਾਂ, ਹਕੀਮਾਂ ਬੜਾ ਇਲਾਜ ਕੀਤਾ ਪਰ ਕੋਈ ਆਰਾਮ ਨਹੀਂ ਆਇਆ। ਅੰਤ ਕੋਈ ਚਾਰਾ ਨਾ ਵੇਖ ਕੇ ਸੂਬੇ ਨੇ ਸਰਦਾਰ ਸੁਬੇਗ ਸਿੰਘ ਜੀ ਨੂੰ ਪੰਥ ਕੋਲ ਮਾਫ਼ੀ ਮੰਗਣ ਲਈ ਬੇਨਤੀ ਕਰਨ ਲਈ ਭੇਜਿਆ।

ਜਦੋਂ ਸੁਬੇਗ ਸਿੰਘ ਨੇ ਸੂਬੇ ਦੀ ਤਕਲੀਫ਼ ਤੇ ਉਸ ਦੇ ਤਰਲਿਆਂ ਦੀ ਗੱਲ ਪੰਥ ਪਾਸ ਪੁਚਾਈ ਤਾਂ ਪੰਥ ਨੇ ਫ਼ੈਸਲਾ ਦਿੱਤਾ ਕਿ ਸਿੰਘ ਸਾਹਿਬ ਤਾਰੂ ਸਿੰਘ ਦੇ ਬੋਲ ਆਹਲਾ ਨਹੀਂ ਜਾਣਗੇ। ਜੇ ਤਾਰੂ ਸਿੰਘ ਦੇ ਪੈਰਾਂ ਦਾ ਜੋੜਾ ਸੂਬੇ ਦੇ ਸਿਰ ਵਿਚ ਵੱਜੇਗਾ ਤਾਂ ਹੀ ਪਿਸ਼ਾਬ ਆਵੇਗਾ। ਜਦੋਂ ਕੋਈ ਪੇਸ਼ ਨਾ ਗਈ ਤਾਂ ਸੂਬੇ ਨੇ ਜੁੱਤੀਆਂ ਖਾਣੀਆਂ ਵੀ ਮੰਨ ਲਈਆਂ। ਜਿਵੇਂ ਜਿਵੇਂ ਜੁੱਤੀਆਂ ਵੱਜਦੀਆਂ ਹਨ, ਤਕਲੀਫ਼ ਘਟਦੀ ਹੈ, ਪਿਸ਼ਾਬ ਆਉਂਦਾ ਹੈ। ਇਸ ਤਰ੍ਹਾਂ ਇੱਕੀ ਦਿਨ ਜੁੱਤੀਆਂ ਦੀ ਮਾਰ ਖਾ ਕੇ ਖ਼ਾਨ ਬਹਾਦਰ ਇਸ ਜਹਾਨ ਤੋਂ ਕੂਚ ਕਰ ਗਿਆ। ਜਦੋਂ ਸਿੰਘਾਂ ਨੇ ਭਾਈ ਤਾਰੂ ਸਿੰਘ ਨੂੰ ਦੱਸਿਆ ਤਾਂ ਮਹਾਨ ਪਰਉਪਕਾਰੀ, ਬਚਨ ਦੇ ਬਲੀ ਯੋਧੇ ਭਾਈ ਤਾਰੂ ਸਿੰਘ ਨੇ 'ਜਪੁਜੀ ਸਾਹਿਬ' ਦਾ ਪਾਠ ਕੀਤਾ ਤੇ ਸੱਚਖੰਡ ਜਾ ਬਿਰਾਜੇ।

'ਇਕ ਸਾਧ ਬਚਨ ਅਟਲਾਧਾ' ਦੇ ਇਸ ਮਹਾਨ ਕਾਰਨਾਮੇ ਨੂੰ ਇਉਂ ਪੇਸ਼ ਕੀਤਾ ਜਾਂਦਾ ਹੈ:

### ਦੋਹਿਰਾ

1

ਅੱਖਾਂ ਖੁੱਲ੍ਹੀਆਂ ਸਿੰਘ ਦੀਆਂ,
ਦਿੱਤਾ ਜੈਕਾਰਾ ਛੱਡ।
ਸੁਣ ਸੂਬਿਆ ਗੱਲ ਖ਼ਾਲਸੇ,
ਵੱਟ ਦੇਣਗੇ ਕੱਢ।



Scanned by CamScanner

2

ਬੋਲਿਆ ਅੱਖਾਂ ਤਾੜ ਕੇ,
ਫੇਰ ਜ਼ਕਰੀਆ ਖ਼ਾਨ।
ਅਜੇ ਵੀ ਮੁਆਫ਼ੀ ਮੰਗ ਲੈ,
ਬਖ਼ਸ਼ ਦਿਆਂਗਾ ਜਾਨ।

3

ਸ਼ੁਰੂ ਤੋਂ ਕਰਦਾ ਆ ਰਿਹਾ,
ਜਿੰਨ ਕੇਸਾਂ ਦਾ ਮਾਣ।
ਸਭ ਹਮਦਰਦੀ ਸੱਦ ਲੈ,
ਸਮਝ ਤੇ ਵਕਤ ਪਛਾਣ।

4

ਫਿਰ ਮੋਚੀ ਨੂੰ ਸੱਦ ਕੇ,
ਆਖਿਆ ਕੱਟ ਦੇ ਕੇਸ।
ਸਾਰੇ ਜੱਗ ਦੇ ਵੇਂਹਦਿਆਂ,
ਬਦਲ ਦਿਆਂਗਾ ਭੇਸ।

5

ਚਰਖੀ ਦਾ ਵੀ ਚੱਖ ਲਿਆ,
ਆਕੜ ਕਰਕੇ ਸਵਾਦ।
ਅਜੇ ਵੀ ਮੰਗ ਜੋ ਮੰਗਦਾ,
ਪੂਰੀ ਕਰਾਂ ਮੁਰਾਦ।

6

ਮੋਚੀ ਕੈਂਚੀ ਸੰਵਾਰਦਾ,
ਵਧਿਆ ਸਿੰਘ ਦੇ ਵੱਲ।
ਤਾਰੂ ਸਿੰਘ ਕਹੇ ਸੂਬਿਆ,
ਯਾਦ ਰੱਖੀਂ ਇਹ ਗੱਲ।

7

ਵੇਖੀਂ ਜੋੜਾ ਸਿੰਘ ਦਾ,
ਕੱਢਦਾ ਤੇਰੇ ਵੱਟ।
ਤੈਥੋਂ ਅਣਖੀ ਸਿੰਘ ਦੇ,
ਰੋਮ ਨਹੀਂ ਹੋਣੇ ਕੱਟ।



Scanned by CamScanner

8

ਸਣ ਕੇਸਾਂ ਦੇ ਖੋਪਰੀ,
ਜਿਸਮੋਂ ਕੀਤੀ ਅੱਡ।
ਪੂਰੇ ਹੋਣੇ ਸਿੰਘ ਦੇ,
ਬੋਲ ਦਿੱਤੇ ਜੋ ਛੱਡ।

9

ਫੇਰ ਜ਼ਕਰੀਆ ਖ਼ਾਨ ਦਾ,
ਹੋ ਗਿਆ ਜਿੱਚ ਸਰੀਰ।
ਕੇਲੇ ਵਰਗੇ ਜਿਸਮ ਨੂੰ,
ਪੱਛਣ ਦੁੱਖ ਕਰੀਰ।

10

ਸਫ਼ਰ ਮੁੱਕੇ ਨਾ ਜਿੰਦ ਦਾ,
ਮੁੱਕਦੀ ਦਿਸੇ ਨਾ ਗੱਲ।
ਲਿਖ ਕੇ ਭੇਜੀ ਬੇਨਤੀ,
ਤਾਰੂ ਸਿੰਘ ਦੇ ਵੱਲ।

11

ਬਖ਼ਸ਼ਣਹਾਰ ਹੈ ਖ਼ਾਲਸਾ,
ਕਰ ਲਉ ਅਰਜ਼ ਕਬੂਲ।
ਜੋ ਮੇਰੇ ਵੱਲ ਰਹਿ ਗਿਆ,
ਕਰਜ਼ਾ ਕਰੋ ਵਸੂਲ।

12

ਮਤਾ ਸੋਧਿਆ ਖ਼ਾਲਸੇ,
ਲਿਖ ਕੇ ਹੁਕਮ ਅਖ਼ੀਰ।
ਜੁੱਤੀ ਨਾਲ ਬੰਨ੍ਹ ਟੁੱਟੇਗਾ,
ਕਿਉਂ ਹੋਣਾ ਦਿਲਗੀਰ।

13

ਵੇਖ ਕੇ ਜੋੜਾ ਸਿੰਘ ਦਾ,
ਗ਼ਸ਼ਾਂ ਖ਼ਾਨ ਨੂੰ ਪੈਣ।
ਹੋਰ ਕੋਈ ਸੁੱਝੇ ਇਲਾਜ ਨਾ,
ਭਾਣਾ ਮੰਨ ਲਉ ਕਹਿਣ।



Scanned by CamScanner

14

ਪਹਿਲਾ ਛਿੱਤਰ ਵੱਜਦਿਆਂ,
ਘਟਿਆ ਜਦੋਂ ਕਲੇਸ਼।
ਹੋਰ ਮਾਰੀਏ ਜ਼ੋਰ ਸੇ,
ਦੇਂਦਾ ਹੁਕਮ ਨਰੇਸ਼।

15

ਰਿਹਾ ਪਾਪੀ ਕੁਰਲਾਂਵਦਾ,
ਇੱਕੀ ਬਾਈ ਦਿਨ ਤੀਕ।
ਤਾਰੂ ਸਿੰਘ ਵੀ ਸਾਥ ਦੀ,
ਕਰਦਾ ਰਿਹਾ ਉਡੀਕ।

16

ਮਾਰ ਉਡਾਰੀ ਉੱਡ ਗਿਆ,
ਜਦੋਂ ਖ਼ਾਨ ਦਾ ਭੌਰ।
ਖ਼ਬਰ ਪੁੱਜੀ ਜਦੋਂ ਸਿੰਘ ਨੂੰ,
ਸੁਣੋ ਅੱਗੇ ਕਰ ਗ਼ੌਰ।

17

ਜਪੁਜੀ ਸਾਹਿਬ ਦਾ ਜਾਪ ਕਰ,
ਫਿਰ ਕੀਤੀ ਅਰਦਾਸ।
ਫੇਰ ਸੂਰਮਾ ਪਹੁੰਚਿਆ,
ਕਲਗ਼ੀਧਰ ਦੇ ਪਾਸ।

18

ਪੜ੍ਹੇ ਜੋ ਕਾਲਜ ਸਿੱਖੀ ਦੇ,
ਕਦੇ ਨਹੀਂ ਹੁੰਦੇ ਫ਼ੇਲ੍ਹ।
ਪਾਰਾ ਸਾਰਾ ਮਰੇ ਨਾ,
ਗੰਧਕ ਦਏ ਨਾ ਤੇਲ।

19

ਹੱਦ ਪੁਚਾ ਤੀ ਸਿਦਕ ਦੀ,
ਸੂਰਾ ਰਿਹਾ ਅਡੋਲ।
ਸਾਧ ਬਚਨ ਦੇ ਬਲੀ ਦੇ,
ਪੂਰੇ ਹੋ ਗਏ ਬੋਲ।



Scanned by CamScanner

## 20

ਅੱਜ ਜੁੜਦਾ ਹੈ ਖ਼ਾਲਸਾ,
ਸਿੰਘ ਦੀ ਯਾਦ ਮਨਾਉਣ।
'ਗੁਰਮੁਖ, ਸ਼ੌਂਕੀ, ਜੋਗੀਆ',
ਵਾਰਾਂ ਉਹਦੀਆਂ ਗਾਉਣ।

ਕਲਗ਼ੀਧਰ ਦਾ ਲਾਲ, ਪਰਉਪਕਾਰੀ ਸੂਰਮਾ, ਸਰਬੱਤ ਦਾ ਭਲਾ ਮੰਗਣ ਵਾਲਾ, ਗ਼ਰੀਬ, ਦੁਖੀ ਤੇ ਮਜ਼ਲੂਮਾਂ ਦਾ ਰਾਖਾ ਭਾਈ ਤਾਰੂ ਸਿੰਘ ਕੀਤੇ ਕੌਲ ਪੁਗਾ ਕੇ ਪਹਿਲੀ ਜੁਲਾਈ 1745 ਈਸਵੀ (1802 ਬਿਕਰਮੀ) ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜਿਆ। ਇਹ ਹੈ ਸਦਾ ਜੀਉਂਦੇ ਕੌਮੀ ਪ੍ਰਵਾਨੇ ਦੀ ਜੀਵਨ-ਗਾਥਾ।



Scanned by CamScanner

# ਸ਼ਗਿਰਦਾਂ ਦੀ ਦੁਨੀਆਂ

1. ਗੁਰਮੁਖ ਸਿੰਘ ਐਮ.ਏ.
2. ਦਲਬੀਰ ਸਿੰਘ ਮਹਿਮੇਚੱਕ (ਯੂ.ਕੇ.)
3. ਸਰਦਾਰਾ ਸਿੰਘ 'ਸ਼ੌਂਕੀ'
4. ਲਖਮੀਰ ਸਿੰਘ 'ਮਸਤ'
5. ਚਰਨ ਸਿੰਘ 'ਕੋਮਲ'
6. ਮੋਹਣ ਸਿੰਘ ਘਣੀਏ ਕੇ ਬਾਂਗਰ
7. ਅਮਰ ਸਿੰਘ ਘਣੀਏ ਕੇ ਬਾਂਗਰ
8. ਸਤਿਨਾਮ ਸਿੰਘ ਲੱਧਾ ਮੁੰਡਾ
9. ਰਾਮ ਸਿੰਘ ਲੱਧਾ ਮੁੰਡਾ
10. ਸੁਲੱਖਣ ਸਿੰਘ ਕੰਗ (ਯੂ.ਕੇ.)
11. ਜਰਨੈਲ ਸਿੰਘ ਗਿੱਲ (ਯੂ.ਕੇ.)
12. ਕੇਵਲ ਸਿੰਘ ਮਹਿਤਾ
13. ਸੁਲੱਖਣ ਸਿੰਘ ਭਾਬੜੀ
14. ਕਸ਼ਮੀਰਾ ਸਿੰਘ ਭਾਬੜੀ
15. ਸੁੱਚਾ ਸਿੰਘ ਡੇਰਾ ਪਠਾਣਾਂ
16. ਜੋਗਾ ਸਿੰਘ ਭਾਗੋਵਾਲ
17. ਗੁਰਿੰਦਰਪਾਲ ਸਿੰਘ ਬੈਂਕਾ
18. ਦਿਲਬਾਗ ਸਿੰਘ ਪਬਾਰਾਲੀ
19. ਸੁਖਜਿੰਦਰ ਸਿੰਘ ਚੀਮਾ
20. ਰਣਜੀਤ ਸਿੰਘ ਚੀਮਾ
21. ਨਰਿੰਦਰ ਸਿੰਘ ਰੂਪੋਵਾਲੀ
22. ਦਲਜੀਤ ਸਿੰਘ ਸੇਖਵਾਂ
23. ਰੇਸ਼ਮ ਸਿੰਘ ਮੁੰਡਾ ਪਿੰਡ
24. ਇੰਦਰਜੀਤ ਸਿੰਘ ਮੁੰਡਾ ਪਿੰਡ
25. ਪਲਵਿੰਦਰ ਸਿੰਘ (ਯੂ.ਕੇ.)
26. ਸਤਵਿੰਦਰ ਸਿੰਘ (ਯੂ.ਕੇ.)
27. ਕਾਬਲ ਸਿੰਘ ਸੋਹੀ
28. ਰਣਜੀਤ ਸਿੰਘ ਮੱਖਣਵਿੰਡੀ
29. ਅਜੀਤ ਸਿੰਘ ਦਰਦੀ
30. ਸਤਿਨਾਮ ਸਿੰਘ ਲੀਲ ਕਲਾਂ
31. ਓਂਕਾਰ ਸਿੰਘ ਮਾਲੀਆ
32. ਗੁਰਦਿਆਲ ਸਿੰਘ ਢਿਲਵਾਂ
33. ਚੈਨ ਸਿੰਘ ਹਰਚੋਵਾਲ
34. ਅਨੂਪ ਸਿੰਘ ਹਰਚੋਵਾਲ
35. ਪ੍ਰਤਾਪ ਸਿੰਘ ਹਰਚੋਵਾਲ
36. ਪ੍ਰਤਾਪ ਸਿੰਘ ਹੜ੍ਹ
37. ਅਮਰਜੀਤ ਸਿੰਘ ਸੋਢੀ (ਕੈਨੇਡਾ)
38. ਸਤਿਨਾਮ ਸਿੰਘ ਸਰਹਾਲੀ
39. ਜੋਗਿੰਦਰ ਸਿੰਘ ਕਾਲਾ ਗੁਰਾਇਆਂ
40. ਜੋਗਾ ਸਿੰਘ ਕਾਲਾ ਗੁਰਾਇਆਂ
41. ਗੁਰਦੀਪ ਸਿੰਘ ਬੀ.ਏ.
42. ਅਮਰੀਕ ਸਿੰਘ ਬੀ.ਏ.
43. ਜਗਦੀਸ਼ ਸਿੰਘ ਰੰਧਾਵਾ
44. ਜਗਤਾਰ ਸਿੰਘ ਭਾਂਬੜੀ
45. ਬਲਵਿੰਦਰ ਸਿੰਘ ਭਾਂਬੜੀ
46. ਸਤਿਨਾਮ ਸਿੰਘ ਖੁਡੀ ਚੀਮਾ



Scanned by CamScanner

47. ਓਂਕਾਰ ਸਿੰਘ ਸੈਦੋ ਲੇਹਲ
48. ਮਹਿੰਦਰ ਸਿੰਘ ਕਲਾਨੌਰ
49. ਕਪੂਰ ਸਿੰਘ ਕਲਾਨੌਰ
50. ਭੋਲਾ ਸਿੰਘ ਨਾਥ ਬਹੋੜੂ
51. ਮੱਖਣ ਸਿੰਘ ਦਸਮੇਸ਼ ਨਗਰ
52. ਸੇਵਾ ਸਿੰਘ ਬੰਬ ਘਣੀਏ ਕੇ
53. ਮੱਖਣ ਸਿੰਘ ਘਣੀਏ ਕੇ
54. ਗੁਰਚਰਨ ਸਿੰਘ 'ਚੰਨ' ਬੂਹ ਗੁਜਰਾਂ
55. ਮੱਸਾ ਸਿੰਘ
56. ਕਰਤਾਰ ਸਿੰਘ ਕੋਟਲਾ ਸ਼ਾਹੀਆ
57. ਸਰੂਪ ਸਿੰਘ ਕੋਟਲਾ ਸ਼ਾਹੀਆ
58. ਗੁਰਮੀਤ ਸਿੰਘ ਬੈਹਰੇ
59. ਨਰਿੰਦਰ ਸਿੰਘ ਪੰਨਵਾਂ
60. ਅੰਗਰੇਜ਼ ਸਿੰਘ
61. ਸ਼ਮਸ਼ੇਰ ਸਿੰਘ ਠੀਕਰੀਵਾਲ
62. ਪਰਮਜੀਤ ਸਿੰਘ ਰਾਜਪੁਰ ਭਾਈਆਂ
63. ਨਿਰਮਲ ਸਿੰਘ ਰਾਜਪੁਰ ਭਾਈਆਂ
64. ਅਵਤਾਰ ਸਿੰਘ ਢੋਟੀ
65. ਛੁੰਮਣ ਸਿੰਘ ਢੋਟੀਆਂ
66. ਹੀਰਾ ਸਿੰਘ ਲੱਧਾ ਮੁੰਡਾ
67. ਧੰਨਾ ਸਿੰਘ ਗੁਲਸ਼ਨ
68. ਜਗਦੇਵ ਸਿੰਘ ਮਾਲਵਾ
69. ਸੁਖਵਿੰਦਰ ਸਿੰਘ ਭਾਮ
70. ਗਿਆਨ ਸਿੰਘ ਬੋਪਾਰਾਏ
71. ਹਰਿੰਦਰਪਾਲ ਸਿੰਘ ਬੁੱਟਰ
72. ਮਹਿਤਾਬ ਸਿੰਘ ਲੀਲ ਕਲਾਂ
73. ਮੋਹਣ ਸਿੰਘ ਲੀਲ ਕਲਾਂ
74. ਮੋਹਣ ਸਿੰਘ ਭਕਨਾ
75. ਸ਼ਹੀਦ ਸਖ਼ੀਰਾ
76. ਨਿਰਮਲ ਸਿੰਘ ਬੋਬਾਂ ਵਾਲਾ
77. ਨਿਰਮਲ ਸਿੰਘ ਧਰਦੇਓ
78. ਜਸਬੀਰ ਸਿੰਘ
79. ਸੁਰਜੀਤ ਸਿੰਘ ਮੁਹਾਲ ਨੰਗਲ
80. ਬਲਬੀਰ ਸਿੰਘ ਕੱਕੜ
81. ਗੁਰਮੁਖ ਸਿੰਘ ਖਡੂਰ ਸਾਹਿਬ
82. ਜਸਬੀਰ ਸਿੰਘ ਢਿਲਵਾਂ
83. ਬਾਬਾ ਕੁਲਦੀਪ ਸਿੰਘ ਢਿਲਵਾਂ
84. ਕੁਲਦੀਪ ਸਿੰਘ ਤੁਗਲ ਵਾਲਾ
85. ਪ੍ਰਗਟ ਸਿੰਘ ਸ਼ਿਵਾਪੁਰੀ
86. ਲਖਬੀਰ ਸਿੰਘ ਤੇੜੀ
87. ਦਲਬੀਰ ਸਿੰਘ ਤੇੜੀ
88. ਮਿਲਖਾ ਸਿੰਘ ਮੌਜੀ
89. ਹਰਜਿੰਦਰ ਸਿੰਘ 'ਕਲ੍ਹਾ'
90. ਮੰਗਲ ਸਿੰਘ 'ਕਲ੍ਹਾ'
91. ਮੱਖਣ ਸਿੰਘ ਸਮਰਾਵਾਂ
92. ਗੁਰਦੇਵ ਸਿੰਘ ਸਮਰਾਵਾਂ
93. ਪਰਤਾਪ ਸਿੰਘ ਰਾਹਲ ਚਾਹਲ
94. ਰਾਮ ਸਿੰਘ ਗੋਇੰਦਵਾਲ
95. ਅਮਰਜੀਤ ਸਿੰਘ ਬਾਬਾ ਬਕਾਲਾ
96. ਕਾਰਜ ਸਿੰਘ (ਇਟਲੀ)
97. ਬਚਿੱਤਰ ਸਿੰਘ (ਇਟਲੀ)
98. ਬਲੀ ਸਿੰਘ ਵਡਾਲਾ
99. ਅਮਰ ਸਿੰਘ ਵਡਾਲਾ
100. ਸੰਤੋਖ ਸਿੰਘ ਭਿੰਡਰ
101. ਪਿਆਰਾ ਸਿੰਘ ਨੂਰਪੁਰ
102. ਕਾਰਜ ਸਿੰਘ



Scanned by CamScanner

103. ਗੁਰਪ੍ਰੀਤ ਸਿੰਘ ਯੂ.ਪੀ.
104. ਮਨਜੀਤ ਸਿੰਘ ਯੂ.ਪੀ.
105. ਸਰਬਜੀਤ ਸਿੰਘ ਸ਼ੌਂਕੀ ਯੂ.ਪੀ.
106. ਪ੍ਰਤਾਪ ਸਿੰਘ ਵਰਪਾਲ
107. ਸਕੱਤਰ ਸਿੰਘ ਮਹਿਮਾ ਪੰਡੋਰੀ
108. ਮਲੂਕ ਸਿੰਘ ਚੀਮਾ
109. ਅੰਗਰੇਜ਼ ਸਿੰਘ ਬੂਟੇਵਾਲੀ
110. ਗੁਰਮੁਖ ਸਿੰਘ ਮੱਖੂ
111. ਯਾਦਵਿੰਦਰ ਸਿੰਘ ਤਰਨ ਤਾਰਨ
112. ਸਰਵਣ ਸਿੰਘ ਸ਼ਾਮ ਨਗਰ
113. ਕੁਲਵੰਤ ਸਿੰਘ ਕੌਮਲ (ਨੱਤ)
114. ਗੁਰਵੇਲ ਸਿੰਘ ਭੰਬੋਈ
115. ਅਮਰਜੀਤ ਸਿੰਘ ਘਣੀਏ ਕੇ
116. ਰਣਜੀਤ ਸਿੰਘ ਘਣੀਏ ਕੇ
117. ਸਵਿੰਦਰ ਸਿੰਘ ਢੋਟੀਆਂ
118. ਹਰਬੰਸ ਸਿੰਘ ਨਾਮਧਾਰੀ
119. ਪ੍ਰਗਟ ਸਿੰਘ ਪਥਾਰਾਲੀ
120. ਸੁਖਜਿੰਦਰ ਸਿੰਘ ਢਿਲਵਾਂ
121. ਸੁਰਜੀਤ ਸਿੰਘ ਖਡੂਰ ਸਾਹਿਬ
122. ਲਖਵਿੰਦਰ ਸਿੰਘ ਦਬੁਰਜੀ
123. ਰਾਮ ਸਿੰਘ ਉਦੋਕੇ
124. ਪ੍ਰੇਮ ਸਿੰਘ ਉਦੋਕੇ
125. ਜੱਸਾ ਸਿੰਘ ਬਲੀ
126. ਜਸਬੀਰ ਸਿੰਘ ਬੀਰ ਪਿੰਡ
127. ਜਸਵਿੰਦਰ ਸਿੰਘ ਯੂ.ਐੱਸ.ਏ.
128. ਜੋਗਿੰਦਰ ਸਿੰਘ ਧਰਦੇਉ
129. ਰਣਜੀਤ ਸਿੰਘ ਸੇਖਵਾਂ
130. ਗੁਰਜੀਤ ਸਿੰਘ ਰਾਜੂ ਜੰਡ
131. ਬਲਕਾਰ ਸਿੰਘ ਕੋਟਲਾ
132. ਜਗਦੇਵ ਸਿੰਘ ਮਾਲਵਾ
133. ਗਿਆਨ ਸਿੰਘ ਬੋਪਾਰਾਏ
134. ਜਸਬੀਰ ਸਿੰਘ
135. ਮੋਹਣ ਸਿੰਘ ਚੀਚਾ
136. ਹਰਪਾਲ ਸਿੰਘ ਭਰਥ
137. ਸੁੱਚਾ ਸਿੰਘ ਹਰਚੋਵਾਲ
138. ਸੋਹਣ ਸਿੰਘ ਭਾਮ
139. ਮਹਿੰਦਰ ਸਿੰਘ ਸੇਦੋ ਲੇਹਲ
140. ਹਰਭਜਨ ਸਿੰਘ ਜਤੀ ਉਮਰਾ



Scanned by CamScanner

# ਇੰਟਰਨੈਸ਼ਨਲ ਕਵੀਸ਼ਰੀ ਜਥਾ




















ਗੁਰਜੀਤ ਸਿੰਘ ਮਾਹਲ










ਰਣਜੀਤ ਸਿੰਘ 'ਚੀਮਾ'
ਫ਼ੋਨ:-99156-72958

ਨਰਿੰਦਰ ਸਿੰਘ 'ਰੂਪੋਵਾਲੀ'
ਫ਼ੋਨ:-98768-23633

ਗੁਰਮੁਖ ਸਿੰਘ ਜੌਹਲ
ਫ਼ੋਨ:-98143-44276

ਜੋਗਾ ਸਿੰਘ ਜੋਗੀ
ਫ਼ੋਨ:-98152-41230



ਪ੍ਰਕਾਸ਼ਕ: ਅੰਮ੍ਰਿਤ ਪੁਸਤਕ ਭੰਡਾਰ

115, ਨਿਊ ਘੰਟਾ ਘਰ ਮਾਰਕਿਟ, ਅੰਮ੍ਰਿਤਸਰ



Scanned by CamScanner